ਦਾਦਾ ਭਗਵਾਨ ਪ੍ਰਰੂਪਿਤ

# ਸੇਵਾ-ਪਰ-ਉਪਕਾਰ

ਮੂਲ ਗੁਜਰਾਤੀ ਸੰਕਲਨ : ਡਾ . ਨੀਰੂ ਭੈਣ ਅਮੀਨ

ਅਨੁਵਾਦ : ਮਹਾਤਮਾਗਣ

**ਪ੍ਰਕਾਸ਼ਕ :ਸ਼੍ਰੀ ਅਜੀਤ ਸੀ. ਪਟੇਲ**

ਦਾਦਾ ਭਗਵਾਨ ਅਰਾਧਨਾ ਟ੍ਰਸਟ

5, ਮਮਤਾ ਪਾਰਕ ਸੋਸਾਇਟੀ,

ਨਵ ਗੁਜਰਾਤ ਕਾਲੇਜ ਦੇ ਪਿੱਛੇ, ਉਸਮਾਨਪੁਰਾ,

ਅਹਿਮਦਾਬਾਦ - 380014, ਗੁਜਰਾਤ.

ਫੋਨ- (079) 39830100



**ਪਹਿਲਾ ਸੰਸਕਰਨ** : ਜੁਲਾਈ 2015, 2000 ਕਾਪੀ

**ਭਾਵ ਮੁੱਲ** :'ਪਰਮ ਵਿਨਯ' ਅਤੇ 'ਮੈਂ ਕੁਝ ਨਹੀਂ ਜਾਣਦਾ,' ਇਹ ਭਾਵ !

**ਦ੍ਰਵ੍ਜ ਮੁੱਲ** :10 ਰੁਪਏ

**ਮੁਦਰਕ** :ਅੰਬਾ ਓਫ਼ਸੇਟ, ਪਾਰਸ਼ਵਨਾਥ ਚੈਂਬਰਜ਼,

ਨਵੀਂ ਰਿਜ਼ਰਵ ਬੈਂਕ ਦੇ ਕੋਲ

ਇੰਕਮਟੈਕਸ, ਅਹਿਮਦਾਬਾਦ-380014.

ਫੋਨ: (079) 27542964

# ਤ੍ਰਿਮੰਤਰ








ਨਮੋ ਅਰਿਹੰਤਾਣੰ

ਨਮੋ ਸਿੱਧਾਣੰ

ਨਮੋ ਆਯਰਿਯਾਣੰ

ਨਮੋ ਉਵਝਾਇਆਣੰ

ਨਮੋ ਲੋਏ ਸਵ੍ਵਸਾਹੂਣੰ

ਐਸੋ ਪੰਚ ਨਮੁਕਾਰੋ

ਸਵ੍ਵ ਪਾਵਪਣਾਸ਼ਣੋ

ਮੰਗਲਾਣਮ ਚ ਸਵ੍ਵੇਸਿੰ

ਪੜ੍ਹਮੰ ਹਵਇ ਮੰਗਲੰ | | 1

ਓਮ ਨਮੋ ਭਗਵਤੇ ਵਾਸੁਦੇਵਾਯ।।2

ਓਮ ਨਮ: ਸ਼ਿਵਾਯ।।3

ਜੈ ਸੱਚਿਦਾਨੰਦ



# ਆਤਮ ਗਿਆਨ ਪ੍ਰਾਪਤੀ ਦੀ ਪ੍ਰੱਤਖ ਲਿੰਕ

'ਮੈਂ ਤਾਂ ਕੁਝ ਲੋਕਾਂ ਨੂੰ ਅਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ | ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ ?'

**-ਦਾਦਾ ਸ਼੍ਰੀ**

ਪਰਮ ਪੂਜਨੀਕ ਦਾਦਾ ਸ਼੍ਰੀ ਪਿੰਡ-ਪਿੰਡ, ਦੇਸ਼-ਵਿਦੇਸ਼ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ | ਆਪ ਨੇ ਆਪਣੇ ਜੀਵਨਕਾਲ ਵਿਚ ਹੀ ਡਾ. ਨੀਰੂਭੈਣ ਅਮੀਨ (ਨੀਰੂਮਾਂ) ਨੂੰ ਆਤਮ ਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ | ਦਾਦਾ ਸ਼੍ਰੀ ਦੇ ਸ਼ਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ | ਪੂਜਨੀਕ ਦੀਪਕ ਭਾਈ ਦੇਸਾਈ ਨੂੰ ਵੀ ਦਾਦਾ ਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ | ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕ ਭਾਈ ਨੇ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸ਼ਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ | ਇਸ ਆਤਮ ਗਿਆਨ ਪ੍ਰਾਪਤੀ ਦੇ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ |

ਗਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮ ਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ | ਅਕ੍ਰਮ ਮਾਰਗ ਦੇ ਦੁਆਰਾ ਆਤਮ ਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲਾ ਹੈ | ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੀ ਤਰ੍ਹਾਂ ਪ੍ਰੱਤਖ ਆਤਮ ਗਿਆਨੀ ਤੋਂ ਆਤਮ ਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਗਾ ਸਕਦਾ ਹੈ |

# ਬੇਨਤੀ

ਆਤਮਵਿਗਿਆਨੀ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਜਿਹਨਾਂ ਨੂੰ ਲੋਕ 'ਦਾਦਾ ਭਗਵਾਨ' ਦੇ ਨਾਮ ਨਾਲ ਵੀ ਜਾਣਦੇ ਹਨ, ਉਹਨਾਂ ਦੇ ਸ਼੍ਰੀ ਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸੰਬੰਧੀ ਜਿਹੜੀ ਬਾਣੀ ਨਿਕਲੀ, ਉਸਨੂੰ ਰਿਕਾਰਡ ਕੀਤਾ ਗਿਆ ਸੀ | ਉਸ ਬਾਣੀ ਦਾ ਸੰਕਲਨ ਅਤੇ ਸੰਪਾਦਨ ਹੋ ਕੇ, ਉਹ ਪੁਸਤਕਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਹੋਈ | ਪ੍ਰਸਤੁਤ ਪੁਸਤਕ ਮੂਲ ਗੁਜਰਾਤੀ ਪੁਸਤਕ ਦਾ ਅਨੁਵਾਦ ਹੈ |

ਗਿਆਨੀ ਪੁਰਖ ਪੂਜਯ ਦਾਦਾ ਭਗਵਾਨ ਦੇ ਸ਼੍ਰੀ ਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸੰਬੰਧੀ ਭਿੰਨ-ਭਿੰਨ ਵਿਸ਼ਿਆਂ ਤੇ ਨਿਕਲੀ ਸਰਸਵਤੀ ਦਾ ਅਦਭੁਤ ਸੰਕਲਨ ਇਸ ਪੁਸਤਕ ਵਿੱਚ ਹੋਇਆ ਹੈ, ਜੋ ਪਾਠਕਾਂ ਦੇ ਲਈ ਵਰਦਾਨ ਰੂਪੀ ਸਾਬਿਤ ਹੋਵੇਗਾ |

ਪ੍ਰਸਤੁਤ ਅਨੁਵਾਦ ਵਿੱਚ ਇਹ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਪੜ੍ਹਨ ਵਾਲੇ ਨੂੰ ਦਾਦਾਜੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ, ਇਹੋ ਜਿਹਾ ਅਨੁਭਵ ਹੋਵੇ | ਉਹਨਾਂ ਦੀ ਹਿੰਦੀ ਦੇ ਬਾਰੇ ਵਿੱਚ ਉਹਨਾਂ ਦੇ ਹੀ ਸ਼ਬਦਾਂ ਵਿੱਚ ਕਹਿਏ ਤਾਂ 'ਸਾਡੀ ਹਿੰਦੀ ਯਾਨੀ ਗੁਜਰਾਤੀ, ਹਿੰਦੀ ਅਤੇ ਅੰਗਰੇਜ਼ੀ ਦਾ ਮਿਕਸਚਰ ਹੈ, ਪਰ ਜਦੋਂ 'ਟੀ' (ਚਾਹ) ਬਣੇਗੀ, ਤਾਂ ਚੰਗੀ ਬਣੇਗੀ |'

ਗਿਆਨੀ ਦੀ ਬਾਣੀ ਨੂੰ ਪੰਜਾਬੀ ਭਾਸ਼ਾ ਵਿੱਚ ਯਥਾਰਥ ਰੂਪ ਵਿੱਚ ਅਨੁਵਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਪ੍ਰੰਤੂ ਦਾਦਾ ਸ਼੍ਰੀ ਦੇ ਆਤਮਗਿਆਨ ਦਾ ਸਹੀ ਭਾਵ ਜਿਉਂ ਦਾ ਤਿਉਂ ਤਾਂ, ਤੁਹਾਨੂੰ ਗੁਜਰਾਤੀ ਭਾਸ਼ਾ ਵਿੱਚ ਹੀ ਮਿਲੇਗਾ | ਮੂਲ ਗੁਜਰਾਤੀ ਸ਼ਬਦ ਜਿਹਨਾਂ ਦਾ ਪੰਜਾਬੀ ਅਨੁਵਾਦ ਉਪਲਬਧ ਨਹੀਂ ਹੈ, ਉਹ ਇਟੈਲਿਕਸ ਵਿੱਚ ਲਿਖੇ ਗਏ ਹਨ | ਗਿਆਨ ਦੀ ਡੂੰਘਾਈ ਵਿੱਚ ਜਾਣਾ ਹੋਵੇ, ਗਿਆਨ ਦਾ ਮਰਮ (ਅਰਕ) ਸਮਝਣਾ ਹੋਵੇ, ਤਾਂ ਉਹ ਗੁਜਰਾਤੀ ਭਾਸ਼ਾ ਸਿੱਖ ਕੇ, ਮੂਲ ਗੁਜਰਾਤੀ ਗ੍ਰੰਥ ਪੜ੍ਹ ਕੇ ਹੀ ਸੰਭਵ ਹੈ | ਫਿਰ ਵੀ ਇਸ ਵਿਸ਼ੈ ਸੰਬੰਧੀ ਤੁਹਾਡਾ ਕੋਈ ਵੀ ਪ੍ਰਸ਼ਨ ਹੋਵੇ ਤਾਂ ਤੁਸੀਂ ਪ੍ਰਤੱਖ ਸਤਿਸੰਗ ਵਿੱਚ ਆ ਕੇ ਸਮਾਧਾਨ ਪ੍ਰਾਪਤ ਕਰ ਸਕਦੇ ਹੋ |

ਪ੍ਰਸਤੁਤ ਪੁਸਤਕ ਵਿੱਚ ਕਈ ਥਾਵਾਂ ਤੇ ਬਰੈਕਟ ਵਿੱਚ ਦਿਖਾਏ ਗਏ ਸ਼ਬਦ ਜਾਂ ਵਾਕ ਪਰਮ ਪੂਜਯ ਦਾਦਾ ਸ਼੍ਰੀ ਦੁਆਰਾ ਬੋਲੇ ਗਏ ਵਾਕਾਂ ਨੂੰ ਹੋਰ ਜ਼ਿਆਦਾ ਸਪਸ਼ੱਟ ਸਮਝਾਉਣ ਦੇ ਲਈ ਲਿਖੇ ਗਏ ਹਨ | ਦਾਦਾ ਸ਼੍ਰੀ ਦੇ ਸ਼੍ਰੀਮੁੱਖ ਤੋਂ ਨਿਕਲੇ ਕੁਝ ਗੁਜਰਾਤੀ ਅਤੇ ਅੰਗਰੇਜ਼ੀ ਸ਼ਬਦ ਜਿਉਂ ਦੇ ਤਿਉਂ ਰੱਖੇ ਗਏ ਹਨ |

ਅਨੁਵਾਦ ਸੰਬੰਧੀ ਖ਼ਾਮੀਆਂ ਦੇ ਲਈ ਤੁਹਾਡੇ ਤੋਂ ਖ਼ਿਮਾ ਮੰਗਦੇ ਹਾਂ |

# ਦਾਦਾ ਭਗਵਾਨ ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ ਛੇ ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ : 3 ਦੀ ਬੈਂਚ ਉੱਤੇ ਬੈਠੇ ਸ਼੍ਰੀ ਅੰਬਾਲਾਲ ਪਟੇਲ ਰੂਪੀ ਦੇਹ ਮੰਦਰ ਵਿੱਚ ਕੁਦਰਤੀ ਰੂਪ ਵਿੱਚ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਣ ਰੂਪ ਵਿੱਚ ਪ੍ਰਗਟ ਹੋਏ | ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਧਭੁਤ ਅਚੰਭਾ | ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ | 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ?' ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਸੰਪੂਰਨ ਰਹੱਸ ਪ੍ਰਗਟ ਹੋਇਆ | ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪਾਟੀਦਾਰ, ਕਾੱਨਟਰੈਕਟ ਦਾ ਵਪਾਰ ਕਰਨ ਵਾਲੇ, ਫਿਰ ਵੀ ਪੂਰੀ ਤਰ੍ਹਾਂ ਵੀਤਰਾਗ ਪੁਰਖ !

'ਵਪਾਰ (ਧੰਧਾ) ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ | ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਦੇ ਕੋਲੋਂ ਪੈਸਾ ਨਹੀਂ ਲਿਆ, ਸਗੋਂ ਅਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ |

ਉਹਨਾਂ ਨੂੰ ਪ੍ਰਾਪਤ ਹੋਇਆ, ਉਸੇ ਤਰ੍ਹਾਂ ਬਸ ਦੋ ਹੀ ਘੰਟਿਆਂ ਵਿੱਚ ਹੋਰ ਭਗਤਾਂ ਨੂੰ ਵੀ ਉਹ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਧਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ | ਉਸਨੂੰ ਅਕਰਮ ਮਾਰਗ ਕਿਹਾ | ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਪੌੜੀਆਂ ਨਾਲ ਉੱਪਰ ਚੜਣਾ | ਅਕ੍ਰਮ ਭਾਵ ਲਿਫਟ ਮਾਰਗ, ਸ਼ਾਰਟ ਕਟ |

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੋਣ ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਾਈ ਦਿੰਦੇ ਹਨ ਉਹ ਦਾਦਾ ਭਗਵਾਨ ਨਹੀਂ ਹਨ, ਉਹ ਤਾਂ 'ਏ .ਐੱਮ. ਪਟੇਲ' ਹਨ | ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ | ਦਾਦਾ ਭਗਵਾਨ ਤਾਂ ਚੌਦਾਂ ਲੋਕ ਦੇ ਨਾਥ ਹਨ | ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ | ਤੁਹਾਡੇ ਵਿੱਚ ਅਵਿਅਕਤ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਵਿਅਕਤ (ਪ੍ਰਗਟ ) ਹੋਏ ਹਨ | ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ |"

# ਸੰਪਾਦਕੀ

ਇਹ ਮਨ-ਬਾਣੀ-ਸ਼ਰੀਰ ਦੂਜਿਆਂ ਦੇ ਸੁੱਖ ਦੇ ਲਈ ਖਰਚ ਕਰੀਏ ਤਾਂ ਖ਼ੁਦ ਨੂੰ ਸੰਸਾਰ ਵਿੱਚ ਕਦੇ ਵੀ ਸੁੱਖ ਦਾ ਘਾਟਾ ਨਹੀਂ ਹੁੰਦਾ ਹੈ। ਅਤੇ ਆਪਣਾ ਖੁਦ ਦੇ ਸੇਲਫ਼ ਦਾ ਰਿਯਲਾਈਜ਼ੇਸ਼ਨ ਕਰਨ ਨਾਲ, ਉਸ ਨੂੰ ਸਨਾਤਨ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖੀ ਜੀਵਨ ਦਾ ਉਦੇਸ਼ ਏਨਾ ਹੀ ਹੈ। ਇਸ ਉਦੇਸ਼ ਦੀ ਰਾਹ ਉੱਤੇ ਜੇ ਚੱਲਣ ਲੱਗੀਏ ਤਾਂ ਮਨੁੱਖੀ ਜੀਵਨ ਵਿੱਚ ਹੀ ਮੁਕਤੀ ਦੀ ਸਥਿਤੀ ਪ੍ਰਾਪਤ ਹੋ ਜਾਵੇਗੀ। ਉਸ ਤੋਂ ਬਾਦ ਫੇਰ ਇਸ ਜੀਵਨ ਵਿਚ ਕੋਈ ਵੀ ਪ੍ਰਾਪਤੀ ਬਾਕੀ ਨਹੀਂ ਰਹਿੰਦੀ ਹੈ।

ਅੰਬ ਦਾ ਦਰਖ਼ੱਤ ਆਪਣੇ ਕਿੰਨੇ ਅੰਬ ਖਾ ਜਾਂਦਾ ਹੋਵੇਗਾ ? ਉਸਦੇ ਫਲ, ਲੱਕੜੀ, ਪੱਤੇ ਆਦਿ ਸਾਰਾ ਕੁਝ ਦੂਜਿਆਂ ਦੇ ਲਈ ਹੀ ਕੰਮ ਆਉਂਦੇ ਹਨ ਨਾ ? ਉਸਦੇ ਨਤੀਜੇ ਵਜੋਂ ਉਹ ਉੱਚੀ ਜੂਨੀਂ ਪ੍ਰਾਪਤ ਕਰਦਾ ਹੈ। ਧਰਮ ਦੀ ਸ਼ਰੂਵਾਤ ਹੀ ਓਬਲਾਈਜ਼ਿੰਗ ਨੇਚਰ (ਪਰ-ਉਪਕਾਰੀ ਸੁਭਾਅ) ਨਾਲ ਹੁੰਦੀ ਹੈ। ਦੂਜਿਆਂ ਨੂੰ ਕੁਝ ਵੀ ਦਿੰਦੇ ਹਾਂ, ਉਦੋਂ ਤੋਂ ਹੀ ਖੁਦ ਦਾ ਅਨੰਦ ਸ਼ੁਰੂ ਹੁੰਦਾ ਹੈ।

ਪਰਮ ਪੂਜਨੀਕ ਦਾਦਾ ਸ਼੍ਰੀ ਇੱਕੋ ਹੀ ਗੱਲ ਸਮਝਾਉਂਦੇ ਹਨ ਕਿ ਮਾਂ-ਬਾਪ ਦੀ ਸੇਵਾ ਜਿਹੜੇ ਬੱਚੇ ਕਰਦੇ ਹਨ, ਉਹਨਾਂ ਨੂੰ ਕਦੇ ਪੈਸਿਆਂ ਦੀ ਤੰਗੀ ਨਹੀਂ ਆਉਂਦੀ ਹੈ, ਉਹਨਾਂ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਹੁੰਦੀਆਂ ਹਨ, ਅਤੇ ਆਤਮ ਸਾਖ਼ਸ਼ਾਤਕਾਰੀ ਗੁਰੂ ਦੀ ਸੇਵਾ ਕਰੇ, ਉਹ ਮੋਕਸ਼ ਵਿੱਚ ਜਾਂਦਾ ਹੈ।

ਦਾਦਾ ਸ਼੍ਰੀ ਨੇ ਆਪਣੀ ਪੂਰੀ ਜ਼ਿੰਦਗੀ ਵਿਚ ਇਹੋ ਉਦੇਸ਼ ਰੱਖਿਆ ਸੀ ਕਿ ਮੈਨੂੰ ਜਿਹੜਾ ਵੀ ਮਿਲੇ, ਉਸਨੂੰ ਸੁੱਖ ਮਿਲਣਾ ਹੀ ਚਾਹੀਦਾ ਹੈ। ਆਪਣੇ ਸੁੱਖ ਦੇ ਲਈ ਉਹਨਾਂ ਨੇ ਕਦੇ ਵੀ ਨਹੀਂ ਸੋਚਿਆ। ਪਰ ਸਾਹਮਣੇ ਵਾਲੇ ਨੂੰ ਕੀ ਅੜਚਣ (ਦੁੱਖ) ਹੈ, ਉਸਦੀ ਅੜਚਣ ਕਿਵੇਂ ਦੂਰ ਹੋਵੇ, ਇਹੋ ਭਾਵਨਾ (ਚਾਹ) ਵਿੱਚ ਉਹ ਲਗਾਤਾਰ ਰਹਿੰਦੇ ਸਨ, ਤਾਂ ਹੀ ਉਹਨਾਂ ਵਿਚ ਕਰੁਣਾ ਪ੍ਰਗਟ ਹੋਈ ਸੀ। ਅਨੋਖਾ ਅਧਿਆਤਮ ਵਿਗਿਆਨ ਪ੍ਰਗਟ ਹੋਇਆ ਸੀ।

ਪ੍ਰਸਤੁਤ ਸੰਕਲਨ ਵਿੱਚ ਦਾਦਾ ਸ਼੍ਰੀ ਹਰੇਕ ਨਜ਼ਰੀਏ ਤੋਂ ਜੀਵਨ ਦਾ ਉਦੇਸ਼ ਕਿਸ ਤਰ੍ਹਾਂ ਸਿੱਧ ਕਰੀਏ, ਜਿਹੜਾ ਸੇਵਾ-ਪਰ-ਉਪਕਾਰ ਵਾਲਾ ਹੋਵੇ, ਉਸਦੀ ਸਮਝ ਸਰਲ-ਸਚੋਟ (ਸਹੀ) ਨਜ਼ਰੀਏ ਰਾਹੀਂ ਫਿਟ ਕਰਵਾਉਂਦੇ ਹਨ। ਇਸਨੂੰ, ਜੇ ਜੀਵਨ ਦਾ ਉਦੇਸ਼ ਬਣਾ ਲਈਏ, ਤਾਂ ਮਨੁੱਖੀ ਜੀਵਨ ਸਾਰਥਕ ਹੋਇਆ ਕਿਹਾ ਜਾਏਗਾ।

- ਡਾ. ਨੀਰੂਭੈਣ ਅਮੀਨ ਦੇ ਜੈ ਸੱਚਿਦਾਨੰਦ

# ਸੇਵਾ-ਪਰ-ਉਪਕਾਰ

## ਮਨੁੱਖੀ ਜਨਮ ਦੀ ਵਿਸ਼ੇਸ਼ਤਾ

**ਪ੍ਰਸ਼ਨ ਕਰਤਾ :** ਇਹ ਮਨੁੱਖੀ ਅਵਤਾਰ ਬੇਕਾਰ (ਵਿਅਰਥ) ਨਾ ਜਾਵੇ, ਉਸਦੇ ਲਈ ਕੀ ਕਰਨਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਇਹ ਮਨੁੱਖੀ ਅਵਤਾਰ ਵਿਅਰਥ ਨਾ ਜਾਵੇ, ਉਸਦਾ ਪੂਰਾ ਦਿਨ ਵਿਚਾਰ ਕਰੀਏ ਤਾਂ ਉਹ ਸਫ਼ਲ ਹੋਏਗਾ। ਇਸ ਮਨੁੱਖੀ ਅਵਤਾਰ ਦੀ ਚਿੰਤਾ ਕਰਨੀ ਹੈ, ਉੱਥੇ ਲੋਕ ਲੱਛਮੀ (ਪੈਸੇ) ਦੀ ਚਿੰਤਾ ਕਰਦੇ ਹਨ ! ਕੋਸ਼ਿਸ਼ ਕਰਨਾ ਤੁਹਾਡੇ ਹੱਥ ਵਿੱਚ ਨਹੀਂ ਹੈ, ਪਰ ਭਾਵ ਕਰਨਾ ਤੁਹਾਡੇ ਹੱਥ ਵਿੱਚ ਹੈ ! ਕੋਸ਼ਿਸ਼ ਕਰਨਾ ਦੂਜਿਆਂ ਦੀ ਸੱਤਾ (ਵੱਸ) ਵਿੱਚ ਹੈ। ਭਾਵ ਦਾ ਫਲ ਆਉਂਦਾ ਹੈ। ਅਸਲ ਵਿੱਚ ਤਾਂ ਭਾਵ ਵੀ ਪਰਸੱਤਾ (ਦੂਜਿਆਂ ਦੀ ਸੱਤਾ) ਹੈ, ਪ੍ਰੰਤੂ ਭਾਵ ਕਰੀਏ ਤਾਂ ਉਸਦਾ ਫਲ ਆਉਂਦਾ ਹੈ।

**ਪ੍ਰਸ਼ਨ ਕਰਤਾ :** ਮਨੁੱਖੀ ਜਨਮ ਦੀ ਵਿਸ਼ੇਸ਼ਤਾ ਕੀ ਹੈ ?

**ਦਾਦਾ ਸ਼੍ਰੀ :** ਮਨੁੱਖੀ ਜੀਵਨ ਪਰ-ਉਪਕਾਰ ਦੇ ਲਈ ਹੈ ਅਤੇ ਹਿੰਦੋਸਤਾਨ ਦੇ ਮਨੁੱਖਾਂ ਦਾ ਜੀਵਨ 'ਐਬਸੂਲਿਊਟੀਜ਼ਮ' ਦੇ ਲਈ, ਮੁਕਤੀ ਦੇ ਲਈ ਹੈ। ਹਿੰਦੋਸਤਾਨ ਨੂੰ ਛੱਡ ਕੇ ਬਾਹਰ ਦੇ ਹੋਰ ਦੇਸ਼ਾਂ ਦੇ ਵਿੱਚ ਜਿਹੜਾ ਜੀਵਨ ਹੈ, ਉਹ ਪਰ-ਉਪਕਾਰ ਦੇ ਲਈ ਹੈ। ਪਰ-ਉਪਕਾਰ ਭਾਵ ਮਨ ਦਾ ਉਪਯੋਗ (ਵਰਤੋਂ) ਵੀ ਦੂਜਿਆਂ ਦੇ ਲਈ ਕਰਨਾ, ਬਾਣੀ ਵੀ ਦੂਜਿਆਂ ਦੇ ਲਈ ਉਪਯੋਗ ਕਰਨੀ, ਵਰਤਣ ਦਾ ਉਪਯੋਗ ਵੀ ਦੂਜਿਆਂ ਦੇ ਲਈ ਕਰਨਾ। ਤਦ ਕਹਿਣਗੇ, ਮੇਰਾ ਕੀ ਹੋਵੇਗਾ ? ਉਹ ਪਰ-ਉਪਕਾਰ ਕਰੇ ਤਾਂ ਉਸਦੇ ਘਰ ਵਿੱਚ ਕੀ ਰਹੇਗਾ ?

**ਪ੍ਰਸ਼ਨ ਕਰਤਾ :** ਲਾਭ ਤਾਂ ਮਿਲੇਗਾ ਹੀ ਨਾ ?

**ਦਾਦਾ ਸ਼੍ਰੀ :** ਹਾਂ, ਪਰ ਲੋਕ ਤਾਂ ਇਹੋ ਹੀ ਸਮਝਦੇ ਹਨ ਕਿ ਮੈਂ ਦੇਵਾਂਗਾ ਤਾਂ ਮੇਰਾ ਚਲਿਆ ਜਾਵੇਗਾ।

**ਪ੍ਰਸ਼ਨ ਕਰਤਾ :** ਛੋਟੀ ਜਮਾਤ ਦੇ ਲੋਕ ਹੋਣ, ਉਹ ਇੰਝ ਮੰਨਦੇ ਹਨ।

**ਦਾਦਾ ਸ਼੍ਰੀ :** ਵੱਡੀ ਜਮਾਤ ਵਾਲਾ ਇੰਝ ਮੰਨਦਾ ਹੈ ਕਿ ਦੂਜਿਆਂ ਨੂੰ ਦਿੱਤਾ ਜਾ ਸਕਦਾ ਹੈ।

## ਜੀਵਨ ਪਰ-ਉਪਕਾਰ ਦੇ ਲਈ...,

ਇਸਦਾ ਸੂਖਮ ਸਾਇੰਸ (ਵਿਗਿਆਨ) ਕੀ ਹੈ ਕਿ ਮਨ-ਬਾਣੀ-ਕਾਇਆ ਪਰ-ਉਪਕਾਰ ਵਿੱਚ ਲਗਾ ਦਿਓ, ਤਾਂ ਤੁਹਾਡੇ ਕੋਲ ਹਰ ਇੱਕ ਚੀਜ਼ ਹੋਵੇਗੀ। ਪਰ-ਉਪਕਾਰ ਦੇ ਲਈ ਕਰੋ, ਅਤੇ ਜੇ ਫ਼ੀਸ ਲੈ ਕੇ ਕਰੀਏ ਤਾਂ ?

**ਪ੍ਰਸ਼ਨ ਕਰਤਾ :** ਤਕਲੀਫ਼ ਪੈਦਾ ਹੋਵੇਗੀ।

**ਦਾਦਾ ਸ਼੍ਰੀ :** ਇਹ ਕੋਰਟ ਵਿੱਚ ਫ਼ੀਸ ਲੈਂਦੇ ਹਨ। ਸੌ ਰੁਪਏ ਪੈਣਗੇ, ਡੇਢ ਸੌ ਰੁਪਏ ਪੈਣਗੇ। ਤਦ ਕਹੋ, 'ਸਾਹਿਬ, ਡੇਢ ਸੌ ਲੈ ਲਵੋ।' ਇੱਥੇ ਪਰ-ਉਪਕਾਰ ਦਾ ਕਾਨੂੰਨ ਤਾਂ ਨਹੀਂ ਲੱਗਦਾ ਨਾ !

**ਪ੍ਰਸ਼ਨ ਕਰਤਾ :** ਢਿੱਡ ਵਿੱਚ ਅੱਗ ਲਗੀ ਹੋਵੇ ਤਾਂ ਇੰਝ ਕਹਿਣਾ ਹੀ ਪੈਂਦਾ ਹੈ ਨਾ ?

**ਦਾਦਾ ਸ਼੍ਰੀ :** ਇਹੋ ਜਿਹਾ ਵਿਚਾਰ ਕਰਨਾ ਹੀ ਨਾ। ਕਿਸੇ ਵੀ ਤਰ੍ਹਾਂ ਦਾ ਪਰ-ਉਪਕਾਰ ਕਰੋਗੇ ਤਾਂ ਤੁਹਾਨੂੰ ਕੋਈ ਰੁਕਾਵਟ ਨਹੀਂ ਆਵੇਗੀ, ਹੁਣ ਲੋਕਾਂ ਨੂੰ ਕੀ ਹੁੰਦਾ ਹੈ ? ਹੁਣ ਅਧੂਰੀ ਸਮਝ ਨਾਲ ਕਰਨ ਜਾਂਦੇ ਹਨ, ਇਸ ਲਈ ਪੁੱਠਾ 'ਇਫੈਕਟ' ਆਉਂਦਾ ਹੈ। ਇਸ ਲਈ ਫਿਰ ਮਨ ਵਿੱਚ ਵਿਸ਼ਵਾਸ਼ (ਸ਼ਰਧਾ) ਨਹੀਂ ਬੈਠਦਾ ਅਤੇ ਉੱਠ ਜਾਂਦਾ ਹੈ। ਅੱਜ ਕਰਨਾ ਸ਼ੁਰੂ ਕਰੀਏ, ਤਦ ਦੋ-ਤਿੰਨ ਅਵਤਾਰਾਂ ਵਿੱਚ ਠਿਕਾਣੇ ਲੱਗੇ, ਉਹ। ਇਹੀ 'ਸਾਇੰਸ' ਹੈ।

## ਚੰਗੇ-ਬੁਰੇ ਦੇ ਲਈ, ਪਰ-ਉਪਕਾਰ ਇੱਕੋ-ਜਿਹਾ

**ਪ੍ਰਸ਼ਨ ਕਰਤਾ :** ਮਨੁੱਖ ਚੰਗੇ ਭਲੇ ਦੇ ਲਈ ਪਰ-ਉਪਕਾਰੀ ਜੀਵਨ ਜਿਉਂਦਾ ਹੈ, ਲੋਕਾਂ ਨੂੰ

ਕਹਿੰਦਾ ਵੀ ਹੈ, ਪਰ ਉਹ ਜੋ ਚੰਗੇ ਦੇ ਲਈ ਕਹਿੰਦਾ ਹੈ, ਉਸਨੂੰ ਲੋਕ 'ਮੇਰੇ ਖੁਦ ਦੇ ਭਲੇ ਲਈ ਕਹਿੰਦਾ ਹੈ,' ਇੰਞ ਸਮਝਣ ਦੇ ਲਈ ਕੋਈ ਤਿਆਰ ਨਹੀਂ, ਉਸਦਾ ਕੀ ?

**ਦਾਦਾ ਸ਼੍ਰੀ :** ਏਦਾਂ ਹੈ, ਪਰ-ਉਪਕਾਰ ਕਰਨ ਵਾਲਾ ਸਾਹਮਣੇ ਵਾਲੇ ਦੀ ਸਮਝ ਵੇਖਦਾ ਹੀ ਨਹੀਂ ਅਤੇ ਜੇ ਪਰ-ਉਪਕਾਰ ਕਰਨ ਵਾਲਾ ਸਾਹਮਣੇ ਵਾਲੇ ਦੀ ਸਮਝ ਵੇਖੇ ਤਾਂ ਉਹ ਵਕਾਲਤ ਕਹਾਉਂਦੀ ਹੈ। ਇਸ ਲਈ ਸਾਹਮਣੇ ਵਾਲੇ ਦੀ ਸਮਝ ਦੇਖਣੀ ਹੀ ਨਹੀਂ ਚਾਹੀਦੀ ਹੈ।

ਇਹ ਦਰਖ਼ਤ ਹੁੰਦੇ ਹਨ ਨਾ ਸਾਰੇ, ਅੰਬ ਹਨ, ਨਿੰਮ ਹੈ ਇਹ ਸਾਰੇ, ਉਹਨਾਂ ਉੱਤੇ ਫਲ ਆਉਂਦੇ ਹਨ, ਤਦ ਅੰਬ ਦਾ ਦਰਖ਼ਤ ਆਪਣੇ ਕਿੰਨੇ ਅੰਬ ਖਾਂਦਾ ਹੋਵੇਗਾ ?

**ਪ੍ਰਸ਼ਨ ਕਰਤਾ :** ਇੱਕ ਵੀ ਨਹੀਂ।

**ਦਾਦਾ ਸ਼੍ਰੀ :** ਕਿਸ ਦੇ ਲਈ ਹਨ ਉਹ ?

**ਪ੍ਰਸ਼ਨ ਕਰਤਾ :** ਦੂਜਿਆਂ ਦੇ ਲਈ।

**ਦਾਦਾ ਸ਼੍ਰੀ :** ਹਾਂ, ਤਦ ਉਹ ਵੇਖਦੇ ਹਨ ਕਿ ਇਹ ਲੁੱਚਾ ਹੈ ਕਿ ਭਲਾ ਹੈ, ਇੰਞ ਵੇਖਦੇ ਹਨ? ਜਿਹੜਾ ਲੈ ਗਿਆ ਉਸਦੇ, ਮੇਰੇ ਨਹੀਂ। ਪਰੋਪਕਾਰੀ ਜੀਵਨ ਉਹ ਜਿਉਂਦਾ ਹੈ। ਇਹੋ ਜਿਹਾ ਜੀਵਨ ਜਿਉਂਣ ਨਾਲ ਉਹਨਾਂ ਜੀਵਾਂ ਦੀ ਹੌਲੀ-ਹੌਲੀ ਉੱਚ ਜੂਨੀ ਹੁੰਦੀ ਹੈ।

**ਪ੍ਰਸ਼ਨ ਕਰਤਾ :** ਪਰ ਕਈ ਵਾਰੀ ਜਿਸਦੇ ਉੱਤੇ ਉਪਕਾਰ ਹੁੰਦਾ ਹੈ, ਉਹ ਵਿਅਕਤੀ ਉਪਕਾਰ ਕਰਨ ਵਾਲੇ ਦੇ ਉੱਤੇ ਦੋਸ਼ ਮੜ੍ਹ ਦਿੰਦਾ ਹੈ।

**ਦਾਦਾ ਸ਼੍ਰੀ :** ਹਾਂ, ਵੇਖਣਾ ਉਹੀ ਹੈ ਨਾ ! ਉਹ ਜੋ ਉਪਕਾਰ ਕਰਦਾ ਹੈ ਨਾ, ਉਸਦਾ ਵੀ ਬੁਰਾ ਕਰਦਾ ਹੈ।

**ਪ੍ਰਸ਼ਨ ਕਰਤਾ :** ਨਾਸਮਝੀ ਦੇ ਕਾਰਨ !

**ਦਾਦਾ ਸ਼੍ਰੀ :** ਇਹ ਸਮਝ ਉਹ ਕਿੱਥੋਂ ਲੈ ਕੇ ਆਏ ? ਸਮਝ ਹੋਵੇ ਤਾਂ ਕੰਮ ਹੋ ਜਾਵੇ ਨਾ ! ਸਮਝ ਇਹੋ ਜਿਹੀ ਲਿਆਵੇ ਕਿੱਥੋਂ ?

ਪਰ-ਉਪਕਾਰ, ਇਹ ਤਾਂ ਬਹੁਤ ਉੱਚੀ ਸਥਿਤੀ (ਅਵਸਥਾ) ਹੈ। ਇਹ ਪਰ-ਉਪਕਾਰੀ ਲਾਈਫ, ਸਾਰੇ ਮਨੁੱਖੀ ਜੀਵਨ ਦਾ ਟੀਚਾ ਹੀ ਇਹ ਹੈ !

# ਜੀਵਨ ਵਿੱਚ, ਮਹਾਨ ਕੰਮ ਹੀ ਇਹ ਦੋ

ਅਤੇ ਦੂਜਾ ਇਸ ਹਿੰਦੋਸਤਾਨ ਦੇ ਮਨੁੱਖ ਦਾ ਅਵਤਾਰ ਕਿਸ ਲਈ ਹੈ ? ਆਪਣਾ ਇਹ ਬੰਧਨ, ਹਮੇਸ਼ਾਂ ਲਈ ਬੰਧਨ ਟੁੱਟੇ ਇਸ ਹੇਤੂ ਦੇ ਲਈ ਹੈ, 'ਐਬਸੋਲਿਊਟ' ਹੋਣ ਦੇ ਲਈ ਹੈ ਅਤੇ ਜੇ ਇਹ 'ਐਬਸੋਲਿਊਟ' ਹੋਣ ਦਾ ਗਿਆਨ ਪ੍ਰਾਪਤ ਨਾ ਹੋਵੇ ਤਦ ਤੱਕ ਤੁਸੀਂ ਦੂਜਿਆਂ ਦੇ ਲਈ ਜਿਉਣਾ। ਇਹ ਦੋ ਹੀ ਕੰਮ ਕਰਨ ਦੇ ਲਈ ਹਿੰਦੋਸਤਾਨ ਵਿੱਚ ਜਨਮ ਹੋਇਆ ਹੈ। ਇਹ ਦੋ ਕੰਮ ਲੋਕ ਕਰਦੇ ਹੋਣਗੇ ? ਲੋਕਾਂ ਨੇ ਤਾਂ ਮਿਲਾਵਟ ਕਰਕੇ ਮਨੁੱਖ ਵਿੱਚੋਂ ਜਾਨਵਰ ਵਿੱਚ ਜਾਣ ਦੀ ਕਲਾ ਲੱਭ ਲਈ ਹੈ।

# ਸਰਲਤਾ ਦੇ ਉਪਾਅ

**ਪ੍ਰਸ਼ਨ ਕਰਤਾ :** ਜੀਵਨ ਸਾਤਵਿਕ ਅਤੇ ਸੌਖਾ(ਸਰਲ) ਬਣਾਉਣ ਦਾ ਕੀ ਉਪਾਅ ਹੈ ?

**ਦਾਦਾ ਸ਼੍ਰੀ :** ਤੇਰੇ ਕੋਲ ਜਿੰਨਾ ਹੋਵੇ ਓਨੀ ਓਬਲਾਈਜ਼ਿੰਗ ਨੇਚਰ ਰੱਖ ਕੇ ਲੋਕਾਂ ਨੂੰ ਦਿੰਦਾ ਰਹਿ। ਇਸ ਤਰ੍ਹਾਂ ਹੀ ਜੀਵਨ ਸਾਤਵਿਕ ਹੁੰਦਾ ਜਾਵੇਗਾ। ਓਬਲਾਈਜ਼ਿੰਗ ਨੇਚਰ ਕਦੇ ਕੀਤੀ ਹੈ ਤੂੰ ? ਤੈਨੂੰ ਓਬਲਾਈਜ਼ਿੰਗ ਨੇਚਰ ਚੰਗਾ ਲੱਗਦਾ ਹੈ ?

**ਪ੍ਰਸ਼ਨ ਕਰਤਾ :** ਕੁਝ ਹੱਦ ਤੱਕ ਕੀਤਾ ਹੈ !

**ਦਾਦਾ ਸ਼੍ਰੀ :** ਉਸ ਤੋਂ ਵੱਧ ਮਾਤਰਾ ਵਿੱਚ ਕਰੋ, ਤਾਂ ਹੋਰ ਫਾਇਦਾ ਹੋਵੇਗਾ। ਓਬਲਾਈਜ਼ ਹੀ ਕਰਦੇ ਰਹਿਣਾ। ਕਿਸੇ ਦੇ ਲਈ ਫੇਰੀ ਲਗਾ ਕੇ, ਚੱਕਰ ਲਗਾ ਕੇ, ਪੈਸੇ ਦੇ ਕੇ, ਕਿਸੇ ਦੁਖੀ ਨੂੰ ਦੋ ਕੱਪੜੇ ਸਵਾ ਕੇ ਦਿਓ, ਇਸ ਤਰ੍ਹਾਂ ਓਬਲਾਈਜ਼ ਕਰਨਾ।

ਭਗਵਾਨ ਕਹਿੰਦੇ ਹਨ ਕਿ ਮਨ-ਵਚਨ-ਕਾਇਆ ਅਤੇ ਆਤਮਾ (ਪ੍ਰਤਿਸ਼ਠਿਤ ਆਤਮਾ) ਦਾ ਉਪਯੋਗ ਦੂਜਿਆਂ ਦੇ ਲਈ ਕਰਨਾ। ਫਿਰ ਤੈਨੂੰ ਕੋਈ ਵੀ ਦੁੱਖ ਆਵੇ ਤਾਂ ਮੈਨੂੰ ਦੱਸੀਂ।

ਧਰਮ ਦੀ ਸ਼ੁਰੂਆਤ ਹੀ 'ਓਬਲਾਈਜ਼ਿੰਗ ਨੇਚਰ' ਨਾਲ ਹੁੰਦੀ ਹੈ। ਤੁਸੀਂ ਆਪਣੇ ਘਰ ਦਾ ਹੋਰਾਂ ਨੂੰ ਦਿਓ, ਉੱਥੇ ਹੀ ਅਨੰਦ ਹੈ। ਤਦ ਲੋਕ ਲੈਣਾ ਸਿੱਖਦੇ ਹਨ ! ਤੁਸੀਂ ਆਪਣੇ ਲਈ ਕੁਝ ਵੀ ਕਰਨਾ ਨਾ। ਲੋਕਾਂ ਦੇ ਲਈ ਹੀ ਕਰਨਾ ਤਾਂ ਆਪਣੇ ਲਈ ਕੁਝ ਵੀ ਕਰਨਾ ਨਹੀਂ ਪਏਗਾ।

# ਭਾਵ ਵਿੱਚ ਤਾਂ ਸੌ ਪ੍ਰਤੀਸ਼ਤ

ਇਹ ਕੋਈ ਦਰਖ਼ਤ ਆਪਣੇ ਫਲ ਖੁਦ ਖਾਂਦਾ ਹੈ ? ਨਹੀਂ ! ਇਸ ਲਈ ਇਹ ਦਰਖ਼ੱਤ ਮਨੁੱਖ ਨੂੰ ਉਪਦੇਸ਼ ਦਿੰਦੇ ਹਨ ਕਿ ਤੁਸੀਂ ਆਪਣੇ ਫਲ ਦੂਜਿਆਂ ਨੂੰ ਦਿਓ। ਤੁਹਾਨੂੰ ਕੁਦਰਤ ਦੇਵੇਗੀ। ਨਿੰਮ ਕੌੜਾ ਜ਼ਰੂਰ ਲੱਗਦਾ ਹੈ, ਪ੍ਰੰਤੂ ਲੋਕ ਜ਼ਰੂਰ ਉਗਾਉਂਦੇ ਹਨ। ਕਿਉਂਕਿ ਉਸਦੇ ਦੂਜੇ ਲਾਭ ਹਨ। ਨਹੀਂ ਤਾਂ ਪੌਦਾ ਉਖਾੜ ਹੀ ਦਿੰਦੇ। ਪਰ ਉਹ ਦੂਜੀ ਤਰ੍ਹਾਂ ਨਾਲ ਗੁਣਕਾਰੀ ਹੈ। ਉਹ ਠੰਡਕ ਦਿੰਦਾ ਹੈ, ਉਸ ਦੀ ਦਵਾਈ ਲਾਭਦਾਇਕ ਹੈ, ਉਸਦਾ ਰਸ ਲਾਭਦਾਇਕ ਹੈ। ਸਤਜੁਗ ਵਿੱਚ ਲੋਕ ਸਾਹਮਣੇ ਵਾਲੇ ਨੂੰ ਸੁੱਖ ਦੇਣ ਦਾ ਹੀ ਪ੍ਰਯੋਗ ਕਰਦੇ ਸਨ। ਸਾਰਾ ਦਿਨ 'ਕਿਸਨੂੰ ਓਬਲਾਈਜ਼ ਕਰਾਂ' ਇਹੋ ਜਿਹੇ ਹੀ ਵਿਚਾਰ ਆਉਂਦੇ ਸਨ।

ਬਾਹਰ ਘੱਟ ਹੋਵੇ ਤਾਂ ਹਰਜ਼ ਨਹੀਂ, ਪਰ ਸਾਡਾ ਅੰਦਰ ਦਾ ਭਾਵ ਤਾਂ ਹੋਣਾ ਹੀ ਚਾਹੀਦਾ ਹੈ ਕਿ ਮੇਰੇ ਕੋਲ ਪੈਸੇ ਹਨ, ਤਾਂ ਮੈਨੂੰ ਕਿਸੇ ਦਾ ਦੁੱਖ ਘਟਾਉਣਾ ਹੈ। ਅਕਲ ਹੋਵੇ, ਤਾਂ ਮੈਨੂੰ ਅਕਲ ਨਾਲ ਕਿਸੇ ਨੂੰ ਸਮਝਾ ਕੇ ਵੀ ਉਸਦਾ ਦੁੱਖ ਘਟਾਉਣਾ ਹੈ। ਖੁਦ ਦੇ ਕੋਲ ਜਿਹੜੀ ਸਿਲਕ (ਜਮਾਂ-ਪੂੰਜੀ) ਬਾਕੀ ਹੋਵੇ ਉਸ ਨਾਲ ਮਦਦ ਕਰਨਾ, ਨਹੀਂ ਤਾਂ ਓਬਲਾਈਜ਼ਿੰਗ ਨੇਚਰ ਤਾਂ ਰੱਖਣਾ ਹੀ। ਓਬਲਾਈਜ਼ਿੰਗ ਨੇਚਰ ਭਾਵ ਕੀ ? ਦੂਜਿਆਂ ਲਈ ਕੁਝ ਕਰਨ ਦਾ ਸੁਭਾਅ !

ਓਬਲਾਈਜ਼ਿੰਗ ਨੇਚਰ ਹੋਵੇ, ਤਾਂ ਕਿੰਨਾ ਚੰਗਾ ਸੁਭਾਅ ਹੁੰਦਾ ਹੈ ! ਪੈਸੇ ਦੇਣਾ ਹੀ ਓਬਲਾਈਜ਼ਿੰਗ ਨੇਚਰ ਨਹੀਂ ਹੈ। ਪੈਸੇ ਤਾਂ ਸਾਡੇ ਕੋਲ ਹੋਣ ਜਾਂ ਨਾ ਵੀ ਹੋਣ। ਪ੍ਰੰਤੂ ਸਾਡੀ ਇੱਛਾ, ਇਹੋ ਜਿਹੀ ਭਾਵਨਾ ਹੋਵੇ ਕਿ ਇਸਦੀ ਕਿਸ ਤਰ੍ਹਾਂ ਨਾਲ ਮਦਦ (ਸਹਾਇਤਾ) ਕਰਾਂ। ਸਾਡੇ ਘਰ ਕੋਈ ਆਇਆ ਹੋਵੇ ਤਾਂ, ਉਸਦੀ ਕਿੰਝ ਕੁਝ ਮਦਦ ਕਰਾਂ, ਇਹੋ ਜਿਹੀ ਭਾਵਨਾ ਹੋਣੀ ਚਾਹੀਦੀ ਹੈ। ਪੈਸੇ ਦੇਣਾ ਜਾਂ ਨਹੀਂ ਦੇਣਾ, ਉਹ ਤੁਹਾਡੀ ਸ਼ਕਤੀ ਦੇ ਅਨੁਸਾਰ ਹੈ।

ਪੈਸੇ ਨਾਲ ਹੀ ਓਬਲਾਈਜ਼ ਕੀਤਾ ਜਾਵੇ ਇਹੋ ਜਿਹਾ ਕੁਝ ਨਹੀਂ ਹੈ, ਉਹ ਤਾਂ ਦੇਣ ਵਾਲੇ ਦੀ ਸ਼ਕਤੀ ਉੱਤੇ ਨਿਰਭਰ ਕਰਦਾ ਹੈ। ਸਿਰਫ਼ ਮਨ ਵਿੱਚ ਭਾਵ ਰੱਖਣਾ ਹੈ ਕਿ ਕਿਸ ਤਰ੍ਹਾਂ 'ਓਬਲਾਈਜ਼' ਕਰਾਂ ? ਏਨਾ ਹੀ ਰਿਹਾ ਕਰੇ, ਓਨਾ ਵੇਖਣਾ ਹੈ।

# ਜੀਵਨ ਦਾ ਉਦੇਸ਼

ਕੁਝ ਇਸ ਤਰ੍ਹਾਂ ਦਾ ਕਰੀਏ ਕਿ ਆਪਣੇ ਟੀਚੇ ਵੱਲ ਪੁੱਜ ਜਾਈਏ। ਇਹ ਬਿਨਾਂ ਉਦੇਸ਼ (ਟੀਚਾ) ਦੇ ਜੀਵਨ ਦਾ ਤਾਂ ਕੋਈ ਮਤਲਬ ਨਹੀਂ ਹੈ। ਡਾਲਰ ਆਉਂਦੇ ਹਨ ਅਤੇ ਖਾ-ਪੀ ਕੇ ਮੌਜਾਂ ਲੁੱਟਦੇ ਹੋ ਅਤੇ ਸਾਰਾ ਦਿਨ ਚਿੰਤਾ-ਵਰੀਜ਼ ਕਰਦੇ ਰਹਿੰਦੇ ਹੋ, ਇਹ ਜੀਵਨ ਦਾ ਉਦੇਸ਼ ਕਿਵੇਂ ਕਹਾਵੇ ? ਮਨੁੱਖੀ ਜੀਵਨ ਮਿਲਿਆ, ਉਹ ਬੇਕਾਰ (ਵਿਅਰਥ) ਜਾਏ, ਉਸਦਾ ਕੀ ਮਤਲਬ ਹੈ ? ਇਸ ਲਈ, ਮਨੁੱਖੀ ਜੀਵਨ ਮਿਲਣ ਤੋਂ ਬਾਅਦ ਆਪਣੇ ਉਦੇਸ਼ ਤੱਕ ਪੁੱਜਣ ਲਈ ਕੀ ਕਰਨਾ ਚਾਹੀਦਾ ਹੈ ? ਸੰਸਾਰ ਦੇ ਸੁੱਖ ਚਾਹੀਦੇ ਹਨ, ਭੌਤਿਕ ਸੁੱਖ, ਤਾਂ ਤੁਹਾਡੇ ਕੋਲ ਜੋ ਕੁਝ ਵੀ ਹੋਵੇ ਉਹ ਲੋਕਾਂ ਨੂੰ ਦਿਓ। ਕੁਝ ਵੀ ਸੁੱਖ ਲੋਕਾਂ ਨੂੰ ਦੇਵੋਗੇ, ਤਾਂ ਤੁਸੀਂ ਸੁੱਖ ਦੀ ਆਸ ਕਰ ਸਕਦੇ ਹੋ, ਨਹੀਂ ਤਾਂ ਸੁੱਖ ਤੁਹਾਨੂੰ ਮਿਲੇਗਾ ਨਹੀਂ ਅਤੇ ਜੇ ਦੁੱਖ ਦੇਵੋਗੇ ਤਾਂ ਤੁਹਾਨੂੰ ਦੁੱਖ ਮਿਲੇਗਾ।

ਇਸ ਦੁਨੀਆਂ ਦਾ ਕਾਨੂੰਨ ਇੱਕ ਹੀ ਵਾਕ ਵਿੱਚ ਸਮਝ ਜਾਓ, ਇਸ ਸੰਸਾਰ ਦੇ ਸਾਰੇ ਧਰਮਾਂ ਦਾ, ਕਿ ਜੇ ਮਨੁੱਖ ਨੂੰ ਸੁੱਖ ਚਾਹੀਦਾ ਹੈ, ਤਾਂ ਦੂਜੇ ਜੀਵਾਂ ਨੂੰ ਸੁੱਖ ਦਿਓ ਅਤੇ ਜੇ ਦੁੱਖ ਚਾਹੀਦਾ ਹੈ ਤਾਂ ਦੁੱਖ ਦਿਓ। ਜੋ ਤੁਹਾਨੂੰ ਚੰਗਾ ਲੱਗੇ ਉਹੀ ਦਿਓ। ਹੁਣ ਕੋਈ ਕਹੇਗਾ ਕਿ ਅਸੀਂ ਲੋਕਾਂ ਨੂੰ ਸੁੱਖ ਕਿਵੇਂ ਦੇਈਏ ? ਸਾਡੇ ਕੋਲ ਪੈਸੇ ਨਹੀਂ ਹਨ। ਸੁੱਖ ਪੈਸਿਆਂ ਨਾਲ ਹੀ ਦਿੱਤਾ ਜਾਏ ਇੰਝ ਨਹੀਂ ਹੈ। ਉਸਦੇ ਨਾਲ ਓਬਲਾਈਜ਼ਿੰਗ ਨੇਚਰ ਰਖ ਸਕਦੇ ਹਾਂ, ਉਸਦੇ ਲਈ ਫੇਰੀ ਲਗਾ ਸਕਦੇ ਹਾਂ, ਉਸਨੂੰ ਸਲਾਹ ਦੇ ਸਕਦੇ ਹਾਂ, ਕਈ ਤਰ੍ਹਾਂ ਨਾਲ ਓਬਲਾਈਜ਼ ਕਰ ਸਕਦੇ ਹਾਂ, ਇਹੋ ਜਿਹਾ ਹੈ।

ਧਰਮ ਭਾਵ ਭਗਵਾਨ ਦੀ ਮੂਰਤੀ ਦੇ ਕੋਲ ਬੈਠੇ ਰਹਿਣਾ, ਉਸ ਦਾ ਨਾਮ ਧਰਮ ਨਹੀਂ ਹੈ। ਧਰਮ ਤਾਂ, ਆਪਣੇ ਉਦੇਸ਼ ਤੱਕ ਪੁੱਜਣਾ, ਉਸਦਾ ਨਾਮ ਧਰਮ ਹੈ। ਨਾਲ-ਨਾਲ ਇਕਾਗਰਤਾ ਦੇ ਲਈ ਅਸੀਂ ਕੋਈ ਵੀ ਸਾਧਨ ਕਰੀਏ, ਉਹ ਦੂਜੀ ਗੱਲ ਹੈ, ਪਰ ਇਸ ਵਿੱਚ ਇਕਾਗਰਤਾ ਕਰੀਏ ਤਾਂ ਸਾਰੇ ਇਕਾਗਰ (ਇਕੱਠੇ) ਹੀ ਹਨ ਇਸ ਵਿੱਚ। ਓਬਲਾਈਜ਼ਿੰਗ ਨੇਚਰ ਰੱਖੋ, ਤੈਅ ਕਰੋ ਕਿ ਹੁਣ ਮੈਨੂੰ ਲੋਕਾਂ ਨੂੰ ਓਬਲਾਈਜ਼ ਹੀ ਕਰਨਾ ਹੈ। ਹੁਣ, ਤਾਂ ਤੁਹਾਡੇ ਵਿੱਚ ਬਦਲਾਵ ਆ ਜਾਏਗਾ। ਤੈਅ ਕਰੋ ਕਿ ਮੈਨੂੰ ਵਾਈਲਡਨੈਸ (ਜੰਗਲੀਪੁਣਾ) ਨਹੀਂ ਕਰਨਾ ਹੈ।

ਸਾਹਮਣੇ ਵਾਲਾ ਵਾਈਲਡ (ਜੰਗਲੀ) ਹੋ ਜਾਵੇ, ਫਿਰ ਵੀ ਮੈਨੂੰ ਨਹੀਂ ਹੋਣਾ ਹੈ, ਤਾਂ ਇੰਝ ਹੋ ਸਕਦਾ ਹੈ। ਨਹੀਂ ਹੋ ਸਕਦਾ ? ਤੈਅ ਕਰੋ ਤਦ ਤੋਂ ਥੋੜਾ-ਥੋੜਾ ਬਦਲਾਵ ਹੋਵੇਗਾ ਕਿ ਨਹੀਂ ਹੋਵੇਗਾ ?

**ਪ੍ਰਸ਼ਨ ਕਰਤਾ :** ਔਖਾ ਹੈ, ਪ੍ਰੰਤੂ।

**ਦਾਦਾ ਸ਼੍ਰੀ :** ਨਾ ! ਔਖਾ ਹੈ, ਫਿਰ ਵੀ ਪੱਕਾ ਕਰੋ ਨਾ, ਕਿਉਂਕਿ ਤੁਸੀਂ ਮਨੁੱਖ ਹੋ ਅਤੇ ਭਾਰਤ ਦੇਸ਼ ਦੇ ਮਨੁੱਖ ਹੋ। ਕੋਈ ਐਰੋ ਜਿਹੇ-ਓਹੋ ਜਿਹੇ ਹੋ ? ਰਿਸ਼ੀਆਂ-ਮੁਨੀਆਂ ਦੀ ਸੰਤਾਨ ਹੋ ਤੁਸੀਂ ! ਬਹੁਤ ਸ਼ਕਤੀਆਂ ਤੁਹਾਡੇ ਕੋਲ ਹਨ। ਉਹ ਆਵ੍ਰਿਤ (ਢੱਕੀ ਹੋਈ) ਹੋ ਕੇ ਪਈਆਂ ਹਨ। ਉਹ ਤੁਹਾਡੇ ਕੀ ਕੰਮ ਆਉਣਗੀਆਂ ? ਇਸ ਲਈ ਤੁਸੀਂ ਮੇਰੇ ਇਸ ਸ਼ਬਦ (ਬਚਨ) ਦੇ ਅਨੁਸਾਰ ਜੇ ਤੈਅ ਕਰੋ ਕਿ ਮੈਨੂੰ ਇਹ ਕਰਨਾ ਹੀ ਹੈ, ਤਾਂ ਉਹ ਜ਼ਰੂਰ ਫਲੇਗੀ, ਨਹੀਂ ਤਾਂ ਇੰਝ ਵਾਈਲਡਨੈਸ (ਜੰਗਲੀਪੁਣਾ) ਕਦੋਂ ਤੱਕ ਕਰਦੇ ਰਹੋਗੇ ? ਅਤੇ ਤੁਹਾਨੂੰ ਸੁੱਖ ਮਿਲਦਾ ਨਹੀਂ ਹੈ। ਵਾਈਲਡਨੈਸ ਵਿੱਚ ਸੁੱਖ ਮਿਲਦਾ ਹੈ ?

**ਪ੍ਰਸ਼ਨ ਕਰਤਾ :** ਨਾ।

**ਦਾਦਾ ਸ਼੍ਰੀ :** ਸਗੋਂ ਦੁੱਖ ਨੂੰ ਹੀ ਸੱਦਾ ਦਿੰਦੇ ਹੋ।

## ਪਰ-ਉਪਕਾਰ ਨਾਲ ਪੁੰਨ ਨਾਲ ਹੀ

ਜਦੋਂ ਤਕ ਮੋਕਸ਼ ਨਾ ਮਿਲੇ, ਤਦ ਤੱਕ ਪੁੰਨ ਇਕੱਲਾ ਹੀ ਦੋਸਤ ਵਰਗਾ ਕੰਮ ਕਰਦਾ ਹੈ ਅਤੇ ਪਾਪ-ਦੁਸ਼ਮਨ ਦੇ ਵਾਂਗ ਕੰਮ ਕਰਦੇ ਹਨ। ਹੁਣ ਤੁਹਾਨੂੰ ਦੁਸ਼ਮਨ ਰੱਖਣਾ ਹੈ ਜਾਂ ਦੋਸਤ ਰੱਖਣਾ ਹੈ ? ਉਹ ਤੁਹਾਨੂੰ ਜੋ ਚੰਗਾ ਲਗੇ, ਉਸਦੇ ਅਨੁਸਾਰ ਨਿਸ਼ਚਿਤ ਕਰਨਾ ਹੈ। ਅਤੇ ਦੋਸਤ ਦੇ ਸੰਯੋਗ ਕਿੰਝ ਦੇ ਹੋਣ, ਉਹ ਪੁੱਛ ਲੈਣਾ ਅਤੇ ਦੁਸ਼ਮਨ ਦੇ ਸੰਯੋਗ ਕਿਵੇਂ ਜਾਣ, ਉਹ ਵੀ ਪੁੱਛ ਲੈਣਾ। ਜੇ ਦੁਸ਼ਮਨ ਪਸੰਦ ਹੋਵੇ ਉਸਦਾ ਸੰਯੋਗ ਕਿਵੇਂ ਹੋਵੇ ਇਹ ਪੁੱਛੋ, ਤਾਂ ਅਸੀਂ ਉਸਨੂੰ ਕਹਾਂਗੇ ਕਿ ਜਿੰਨਾ ਚਾਹੇ ਓਨਾ ਉਧਾਰ ਕਰਕੇ ਘਿਓ ਪੀਣਾ, ਚਾਹੇ ਜਿੱਥੇ ਭਟਕਣਾ, ਅਤੇ ਤੈਨੂੰ ਠੀਕ ਲੱਗੇ ਓਦਾਂ ਮਜ਼ੇ ਲੈਣਾ, ਫਿਰ ਅੱਗੇ ਜੋ ਹੋਵੇਗਾ ਦੇਖਿਆ ਜਾਵੇਗਾ ! ਅਤੇ ਪੁੰਨ ਵਾਲੇ ਦੋਸਤ ਚਾਹੀਦੇ ਹਨ ਤਾਂ ਅਸੀਂ ਦੱਸਾਂਗੇ ਕਿ ਭਰਾਵਾ ਇਸ ਦਰਖ਼ਤ ਦੇ ਕੋਲੋਂ ਸਿੱਖ ਲੈ। ਕੋਈ ਦਰਖ਼ਤ ਆਪਣਾ ਫਲ ਖੁਦ ਖਾ ਜਾਂਦਾ ਹੈ ? ਕੋਈ ਗੁਲਾਬ ਆਪਣਾ ਫੁੱਲ ਖਾ ਜਾਂਦਾ

ਹੋਵੇਗਾ ? ਥੋੜਾ ਜਿੰਨਾ ਤਾਂ ਖਾਂਦਾ ਹੋਵੇਗਾ, ਨਹੀਂ ? ਅਸੀਂ ਨਾ ਹੋਈਏ ਤਦ ਰਾਤ ਨੂੰ ਖਾ ਜਾਂਦਾ ਹੋਵੇਗਾ, ਨਹੀਂ ? ਨਹੀਂ ਖਾ ਜਾਂਦਾ ?

**ਪ੍ਰਸ਼ਨ ਕਰਤਾ :** ਨਹੀਂ ਖਾਂਦਾ।

**ਦਾਦਾ ਸ਼੍ਰੀ :** ਇਹ ਦਰਖ਼ਤ-ਬੂਟੇ ਤਾਂ ਮਨੁੱਖਾਂ ਨੂੰ ਫਲ ਦੇਣ ਲਈ ਮਨੁੱਖਾਂ ਦੀ ਸੇਵਾ ਵਿੱਚ ਹਨ। ਹੁਣ ਬੂਟਿਆਂ ਨੂੰ ਕੀ ਮਿਲਦਾ ਹੋਵੇਗਾ ? ਉਹਨਾਂ ਦੀ ਉੱਚੀ ਜੂਨੀ ਹੁੰਦੀ ਹੈ ਅਤੇ ਮਨੁੱਖ ਅੱਗੇ ਵੱਧਦੇ ਹਨ ਉਹਨਾਂ ਦੀ ਹੈਲਪ ਲੈ ਕੇ ! ਇੰਝ ਮੰਨੋ ਕਿ, ਅਸੀਂ ਅੰਬ ਖਾਧਾ, ਉਸ ਵਿੱਚ ਅੰਬ ਦੇ ਦਰਖਤ ਦਾ ਕੀ ਗਿਆ ? ਅਤੇ ਸਾਨੂੰ ਕੀ ਮਿਲਿਆ ? ਅਸੀਂ ਅੰਬ ਖਾਧਾ, ਇਸ ਲਈ ਸਾਨੂੰ ਖੁਸ਼ੀ ਹੋਈ। ਉਸ ਨਾਲ ਸਾਡੀ ਸੋਚ ਜੋ ਬਦਲੀ, ਉਸ ਨਾਲ ਅਸੀਂ ਸੌ ਰੁਪਏ ਜਿੰਨਾ ਅਧਿਆਤਮ ਵਿੱਚ ਕਮਾਉਂਦੇ ਹਾਂ। ਹੁਣ ਅੰਬ ਖਾਧਾ, ਇਸ ਲਈ ਉਸ ਵਿੱਚੋਂ ਦੀ ਪੰਜ ਪ੍ਰਤੀਸ਼ਤ ਅੰਬ ਦੇ ਦਰਖ਼ਤ ਨੂੰ ਤੁਹਾਡੇ ਹਿੱਸੇ ਵਿੱਚੋਂ ਜਾਂਦਾ ਹੈ ਅਤੇ ਪਚਨਵੇਂ ਪ੍ਰਤੀਸ਼ਤ ਤੁਹਾਡੇ ਹਿੱਸੇ ਵਿੱਚ ਰਹਿੰਦਾ ਹੈ। ਉਹ ਲੋਕ ਸਾਡੇ ਹਿੱਸੇ ਵਿੱਚੋਂ ਦੀ ਪੰਜ ਪ੍ਰਤੀਸ਼ਤ ਲੈ ਲੈਂਦੇ ਹਨ ਅਤੇ ਉਹ ਬੇਚਾਰੇ ਉੱਚੀ ਜੂਨੀ ਵਿੱਚ ਜਾਂਦੇ ਹਨ ਅਤੇ ਸਾਡੀ ਨੀਵੀਂ ਜੂਨੀ ਨਹੀਂ ਹੁੰਦੀ ਹੈ, ਅਸੀਂ ਵੀ ਅੱਗੇ ਵੱਧਦੇ ਹਾਂ। ਇਸ ਲਈ ਇਹ ਦਰਖ਼ਤ ਕਹਿੰਦੇ ਹਨ ਕਿ ਸਾਡਾ ਸਭ ਕੁਝ ਭੋਗੋ, ਹਰ ਇੱਕ ਤਰ੍ਹਾਂ ਦੇ ਫਲ-ਫੁੱਲ ਭੋਗੋ।

## ਯੋਗ ਉਪਯੋਗ ਪਰ-ਉਪਕਾਰ

ਇਸ ਲਈ ਇਹ ਸੰਸਾਰ ਤੁਹਾਨੂੰ ਚੰਗਾ ਲੱਗਦਾ ਹੋਵੇ, ਸੰਸਾਰ ਤੁਹਾਨੂੰ ਪਸੰਦ ਹੋਵੇ, ਸੰਸਾਰ ਦੀਆਂ ਵਸਤੂਆਂ ਦੀ ਇੱਛਾ ਹੋਵੇ, ਸੰਸਾਰ ਵਿੱਚ ਵਿਸ਼ਿਆਂ ਦੀ ਚਾਹ ਹੋਵੇ ਤਾਂ ਏਨਾ ਕਰੋ, 'ਯੋਗ ਉਪਯੋਗ ਪਰੋਪਕਾਰ।' ਯੋਗ ਭਾਵ ਇਹ ਮਨ-ਬਾਣੀ-ਕਾਇਆ ਦਾ ਯੋਗ, ਅਤੇ ਉਪਯੋਗ ਭਾਵ ਬੁੱਧੀ ਦਾ ਉਪਯੋਗ, ਮਨ ਦਾ ਉਪਯੋਗ ਕਰਨਾ, ਚਿਤ ਦਾ ਉਪਯੋਗ ਕਰਨਾ, ਇਹ ਸਾਰੇ ਦੂਜਿਆਂ ਦੇ ਲਈ ਉਪਯੋਗ ਕਰਨਾ, ਅਤੇ ਜੇਕਰ ਹੋਰਾਂ ਦੇ ਲਈ ਨਹੀਂ ਖਰਚ ਕਰਦੇ, ਤਦ ਵੀ ਸਾਡੇ ਲੋਕ ਅਖੀਰ ਵਿੱਚ ਘਰ ਵਾਲਿਆਂ ਦੇ ਲਈ ਖਰਚ ਕਰਦੇ ਹਨ ਨਾ ? ਇਸ ਕੁੱਤੀ ਨੂੰ ਖਾਣ ਨੂੰ ਕਿਉਂ ਮਿਲਦਾ ਹੈ ? ਜਿਹੜੇ ਬੱਚਿਆਂ ਦੇ ਅੰਦਰ ਭਗਵਾਨ ਰਹੇ ਹਨ, ਉਹਨਾਂ ਬੱਚਿਆਂ ਦੀ ਉਹ ਸੇਵਾ ਕਰਦੀ ਹੈ। ਇਸ ਲਈ ਉਸਨੂੰ ਸਭ ਮਿਲ ਜਾਂਦਾ ਹੈ। ਇਸ ਅਧਾਰ ਉੱਤੇ ਸਾਰਾ ਸੰਸਾਰ ਚਲ ਰਿਹਾ ਹੈ। ਇਸ ਦਰਖ਼ਤ ਨੂੰ ਖੁਰਾਕ ਕਿੱਥੋਂ ਮਿਲਦੀ ਹੈ ?

ਇਹਨਾਂ ਦਰਖ਼ਤਾਂ ਨੇ ਕੋਈ ਪੁਰਸ਼ਾਰਥ ਕੀਤਾ ਹੈ ? ਉਹ ਤਾਂ ਜ਼ਰਾ ਵੀ 'ਇਮੋਸ਼ਨਲ' ਨਹੀਂ ਹਨ। ਉਹ ਕਦੇ 'ਇਮੋਸ਼ਨਲ' ਹੁੰਦੇ ਹਨ ? ਉਹ ਤਾਂ ਕਦੇ ਅੱਗੇ ਪਿੱਛੇ ਹੁੰਦੇ ਹੀ ਨਹੀਂ। ਉਹਨਾਂ ਨੂੰ ਕਦੇ ਇੰਝ ਹੁੰਦਾ ਹੀ ਨਹੀਂ ਕਿ ਇੱਥੋਂ ਇੱਕ ਮੀਲ ਦੂਰ ਵਿਸ਼ਵਾਮਿਤਰੀ ਨਦੀ ਹੈ, ਅਤੇ ਉੱਥੇ ਜਾ ਕੇ ਪਾਣੀ ਪੀ ਕੇ ਆਵਾਂ !

ਪ੍ਰਮਾਣਿਕਤਾ (ਖਾਲਸ) ਅਤੇ ਪਰਸਪਰ (ਦੂਜਿਆਂ ਦੇ ਲਈ) 'ਓਬਲਾਈਜ਼ਿੰਗ ਨੇਚਰ'। ਬਸ, ਏਨਾ ਹੀ ਜ਼ਰੂਰੀ ਹੈ। ਪਰਸਪਰ ਉਪਕਾਰ ਕਰਨਾ, ਏਨਾ ਹੀ ਮਨੁੱਖੀ ਜੀਵਨ ਦੀ ਵੱਡੀ ਪ੍ਰਾਪਤੀ ਹੈ ! ਇਸ ਸੰਸਾਰ ਵਿੱਚ ਦੋ ਤਰ੍ਹਾਂ ਦੇ ਲੋਕਾਂ ਦੀ ਚਿੰਤਾ ਖਤਮ ਹੁੰਦੀ ਹੈ, ਇੱਕ ਗਿਆਨੀ ਪੁਰਖ ਦੀ ਅਤੇ ਦੂਜਾ ਪਰੋਪਕਾਰੀ ਦੀ।

## ਪਰ-ਉਪਕਾਰ ਦੀ ਸੱਚੀ ਰੀਤ

**ਪ੍ਰਸ਼ਨ ਕਰਤਾ :** ਇਸ ਸੰਸਾਰ ਵਿੱਚ ਚੰਗੇ ਕੰਮ ਕਿਹੜੇ ਕਹਾਉਂਦੇ ਹਨ ? ਉਹਨਾਂ ਦੀ ਪਰਿਭਾਸ਼ਾ ਦਿੱਤੀ ਜਾ ਸਕਦੀ ਹੈ ?

**ਦਾਦਾ ਸ਼੍ਰੀ :** ਹਾਂ, ਚੰਗੇ ਕੰਮ ਤਾਂ ਇਹ ਸਾਰੇ ਦਰਖ਼ਤ ਕਰਦੇ ਹਨ। ਉਹ ਬਿਲਕੁਲ ਚੰਗੇ ਕੰਮ ਕਰਦੇ ਹਨ। ਪਰ ਉਹ ਖੁਦ ਕਰਤਾ ਭਾਵ ਵਿੱਚ ਨਹੀਂ ਹਨ। ਇਹ ਦਰਖ਼ਤ ਜਿਉਂਦੇ ਹਨ। ਸਾਰੇ ਦੂਜਿਆਂ ਨੂੰ ਆਪਣਾ ਫਲ ਦਿੰਦੇ ਹਨ। ਤੁਸੀਂ ਆਪਣੇ ਫਲ ਦੂਜਿਆਂ ਨੂੰ ਦੇ ਦਿਓ। ਤੁਹਾਨੂੰ ਆਪਣੇ ਫਲ ਮਿਲਦੇ ਰਹਿਣਗੇ। ਤੁਹਾਡੇ ਜੋ ਫਲ ਪੈਦਾ ਹੋਣ–ਦੇਹ ਦੇ ਫਲ, ਮਨ ਦੇ ਫਲ, ਬਾਣੀ ਦੇ ਫਲ, 'ਫ੍ਰੀ ਆਫ਼ ਕੋਸਟ' ਲੋਕਾਂ ਨੂੰ ਦਿੰਦੇ ਰਹੋ ਤਾਂ ਤੁਹਾਨੂੰ ਤੁਹਾਡੀ ਹਰ ਇੱਕ ਵਸਤੂ ਮਿਲ ਜਾਏਗੀ। ਤੁਹਾਡੇ ਜੀਵਨ ਦੀਆਂ ਜ਼ਰੂਰਤਾਂ ਵਿੱਚ ਥੋੜੀ ਜਿੰਨੀ ਵੀ ਮੁਸ਼ਕਿਲ ਨਹੀਂ ਆਵੇਗੀ ਅਤੇ ਜਦੋਂ ਉਹ ਫਲ ਤੁਸੀਂ ਆਪਣੇ ਆਪ ਖਾ ਜਾਉਗੇ ਤਾਂ ਮੁਸ਼ਕਿਲਾਂ ਆਉਣਗੀਆਂ। ਜੇ ਅੰਬ ਦਾ ਦਰਖ਼ਤ ਆਪਣੇ ਫਲ ਖੁਦ ਖਾ ਜਾਏ ਤਾਂ ਉਸਦਾ ਜਿਹੜਾ ਮਾਲਿਕ ਹੋਵੇਗਾ, ਉਹ ਕੀ ਕਰੇਗਾ ? ਉਸਨੂੰ ਵੱਢ ਦੇਵੇਗਾ ਨਾ ? ਇਸ ਤਰ੍ਹਾਂ ਇਹ ਲੋਕ ਆਪਣੇ ਫਲ ਖੁਦ ਖਾ ਜਾਂਦੇ ਹਨ। ਏਨਾ ਹੀ ਨਹੀਂ ਉਪਰੋਂ ਫ਼ੀਸ ਵੀ ਮੰਗਦੇ ਹਨ।

ਇੱਕ ਅਰਜ਼ੀ ਲਿੱਖਣ ਦੇ ਬਾਈ ਰੁਪਏ ਮੰਗਦੇ ਹਨ ! ਜਿਸ ਦੇਸ਼ ਵਿੱਚ 'ਫ੍ਰੀ ਆਫ਼ ਕੋਸਟ' ਵਕਾਲਤ ਕਰਦੇ ਸਨ ਅਤੇ ਨਾਲ ਹੀ ਆਪਣੇ ਘਰ ਭੋਜਨ ਕਰਵਾ ਕੇ ਵਕਾਲਤ ਕਰਦੇ ਸਨ, ਉੱਥੇ ਇਹ ਹਾਲਤ ਹੋਈ ਹੈ। ਜੇ ਪਿੰਡ ਵਿੱਚ ਝਗੜਾ ਹੋਇਆ ਹੋਵੇ, ਤਾਂ ਨਗਰ

ਸੇਠ ਉਹਨਾਂ ਦੋਹਾਂ ਧਿਰਾਂ ਨੂੰ ਕਹਿੰਦਾ, 'ਭਰਾਵਾ ਚੰਦੂ ਲਾਲ ਅੱਜ ਸਾਢੇ ਦਸ ਵਜੇ ਤੁਸੀਂ ਘਰ ਆ ਜਾਣਾ ਅਤੇ ਨਗੀਨਦਾਸ, ਤੁਸੀਂ ਵੀ ਉਸ ਸਮੇਂ ਘਰ ਆਉਣਾ।' ਅਤੇ ਨਗੀਨਦਾਸ ਦੀ ਥਾਂ ਜੇ ਕੋਈ ਮਜ਼ਦੂਰ ਹੁੰਦਾ ਜਾਂ ਕਿਸਾਨ ਹੁੰਦਾ ਜੋ ਲੜ ਰਹੇ ਹੁੰਦੇ ਤਾਂ ਉਹਨਾਂ ਨੂੰ ਘਰ ਬੁਲਾ ਲੈਂਦਾ। ਦੋਹਾਂ ਨੂੰ ਬਿਠਾ ਕੇ, ਦੋਹਾਂ ਨੂੰ ਸਹਿਮਤ ਕਰਵਾ ਦਿੰਦਾ। ਜਿਸਦੇ ਪੈਸੇ ਦੇਣੇ ਹੋਣ, ਉਸਨੂੰ ਥੋੜੇ ਨਗਦ ਦਵਾ ਕੇ, ਬਾਕੀ ਦੇ ਕਿਸ਼ਤਾਂ ਵਿੱਚ ਦੇਣ ਦੀ ਵਿਵਸਥਾ ਕਰਵਾ ਦਿੰਦਾ। ਫਿਰ ਦੋਹਾਂ ਨੂੰ ਕਹਿੰਦਾ, 'ਚਲੋ, ਮੇਰੇ ਨਾਲ ਭੋਜਨ ਕਰਨ ਬੈਠ ਜਾਓ।' ਦੋਹਾਂ ਨੂੰ ਭੋਜਨ ਕਰਵਾ ਕੇ ਘਰ ਭੇਜ ਦਿੰਦਾ। ਕੀ ਅੱਜ ਇਹੋ ਜਿਹੇ ਵਕੀਲ ਹਨ ? ਇਸ ਲਈ ਸਮਝੋ ਅਤੇ ਸਮੇਂ ਨੂੰ ਪਹਿਚਾਨ ਕੇ ਚੱਲੋ। ਅਤੇ ਜੇ ਖੁਦ, ਖੁਦ ਦੇ ਲਈ ਹੀ ਕਰੇ, ਤਾਂ ਮੌਤ ਦੇ ਸਮੇਂ ਦੁੱਖੀ ਹੁੰਦਾ ਹੈ। ਜੀਵ ਨਿਕਲਦਾ ਨਹੀਂ ਅਤੇ ਬੰਗਲੇ-ਮੋਟਰ ਛੱਡ ਕੇ ਜਾ ਨਹੀਂ ਪਾਉਂਦਾ !

ਸਲਾਹ ਦੇ ਪੈਸੇ ਉਹਨਾਂ ਤੋਂ ਮੰਗਦੇ ਨਹੀਂ ਸਨ। ਜਿਵੇਂ-ਤਿਵੇਂ ਕਰਕੇ ਨਿਬਟਾਰਾ ਲਿਆ ਦਿੰਦੇ। ਖੁਦ ਘਰ ਦੇ ਦੋ ਹਜ਼ਾਰ ਦਿੰਦੇ ਸਨ। ਅਤੇ ਅੱਜ ਸਲਾਹ ਲੈਣ ਗਿਆ ਹੋਵੇ ਤਾਂ ਸਲਾਹ ਦੀ ਫ਼ੀਸ ਦੇ ਸੌ ਰੁਪਏ ਲੈ ਲੈਣਗੇ। 'ਓਏ, ਜੈਨ ਹੋ ਤੁਸੀਂ,' ਤਦ ਕਹੋ, 'ਜੈਨ ਤਾਂ ਹਾਂ, ਪਰ ਧੰਧਾ ਚਾਹੀਦਾ ਕਿ ਨਹੀਂ ਚਾਹੀਦਾ ਸਾਨੂੰ ? ਸਾਹਿਬ, ਸਲਾਹ ਦੀ ਵੀ ਫ਼ੀਸ ? ਅਤੇ ਤੁਸੀਂ ਜੈਨ ? ਭਗਵਾਨ ਨੂੰ ਵੀ ਸ਼ਰਮਿੰਦਾ ਕੀਤਾ ? ਵੀਤਰਾਗਾਂ ਨੂੰ ਵੀ ਸ਼ਰਮਿੰਦਾ ਕੀਤਾ ? ਨੋ ਹਾਊ ਦੀ ਫ਼ੀਸ ? ਇਹ ਤਾਂ ਕਿਹੋ ਜਿਹਾ ਤੂਫ਼ਾਨ ਕਹਾਵੇ ?'

**ਪ੍ਰਸ਼ਨ ਕਰਤਾ :** ਇਹ ਵਾਧੂ ਬੁੱਧੀ ਦੀ ਫ਼ੀਸ, ਇੰਝ ਕਹਿੰਦੇ ਹੋ ਨਾ ?

**ਦਾਦਾ ਸ਼੍ਰੀ :** ਕਿਉਂਕਿ ਬੁੱਧੀ ਦਾ ਵਿਰੋਧ ਨਹੀਂ ਹੈ। ਇਹ ਬੁੱਧੀ, ਪੁੱਠੀ ਬੁੱਧੀ ਹੈ। ਖੁਦ ਦਾ ਹੀ ਨੁਕਸਾਨ ਕਰਨ ਵਾਲੀ ਬੁੱਧੀ ਹੈ। ਪੁੱਠੀ ਬੁੱਧੀ ! ਭਗਵਾਨ ਨੇ ਬੁੱਧੀ ਦੇ ਲਈ ਵਿਰੋਧ ਨਹੀਂ ਕੀਤਾ ਹੈ। ਭਗਵਾਨ ਕਹਿੰਦੇ ਹਨ, ਸਮਯਕ ਬੁੱਧੀ ਵੀ ਹੋ ਸਕਦੀ ਹੈ। ਇਹ ਬੁੱਧੀ ਵੱਧ ਗਈ ਹੋਵੇ, ਤਾਂ ਮਨ ਵਿੱਚ ਇੰਝ ਹੁੰਦਾ ਹੈ ਕਿ ਕਿਸ-ਕਿਸ ਦਾ ਨਿਕਾਲ (ਹੱਲ) ਕਰਕੇ ਦੇਵਾਂ, ਕਿਸ-ਕਿਸ ਦੀ ਮਦਦ ਕਰਾਂ ? ਕਿਸ-ਕਿਸ ਕੋਲ ਸਰਵਿਸ ਨਹੀਂ ਹੈ, ਉਸਨੂੰ ਸਰਵਿਸ ਮਿਲੇ ਇਹੋ ਜਿਹਾ ਕਰ ਦੇਵਾਂ।

# ਓਬਲਾਈਜ਼ਿੰਗ ਨੇਚਰ

**ਪ੍ਰਸ਼ਨ ਕਰਤਾ :** ਹੁਣ ਮੈਂ ਆਪਣੇ ਨਜ਼ਰੀਏ ਨਾਲ ਕਹਿੰਦਾ ਹਾਂ ਕਿ ਜੇ ਕੋਈ ਇੱਕ ਕੁੱਤਾ ਹੋਵੇ, ਉਹ ਕਿਸੇ ਕਬੂਤਰ ਨੂੰ ਮਾਰੇ ਅਤੇ ਅਸੀਂ ਬਚਾਉਣ ਜਾਈਏ ਤਾਂ ਮੇਰੀ ਨਜ਼ਰ ਵਿੱਚ ਅਸੀਂ ਓਬਲਾਇਜ਼ ਕੀਤਾ, ਉਹ ਤਾਂ ਅਸੀਂ ਵਿਵਸਥਿਤ ਦੇ ਰਾਹ ਵਿੱਚ ਆਏ ਨਾ ?

**ਦਾਦਾ ਸ਼੍ਰੀ :** ਉਹ ਓਬਲਾਇਜ਼ ਹੋਏਗਾ ਹੀ ਕਦੋਂ ? ਜਦੋਂ ਉਸਦਾ 'ਵਿਵਸਥਿਤ' ਹੋਏਗਾ ਤਾਂ ਹੀ ਹੋਏਗਾ ਸਾਡੇ ਤੋਂ, ਨਹੀਂ ਤਾਂ ਹੋਏਗਾ ਹੀ ਨਹੀਂ। ਸਾਨੂੰ ਓਬਲਾਇਜ਼ਿੰਗ ਨੇਚਰ ਰੱਖਣਾ ਹੈ। ਉਸ ਨਾਲ ਸਾਰੇ ਪੁੰਨ ਹੀ ਬੰਨ੍ਹੇ ਜਾਣਗੇ, ਇਸ ਲਈ ਦੁੱਖ ਪੈਦਾ ਹੋਣ ਦਾ ਸਾਧਨ ਹੀ ਨਹੀਂ ਰਿਹਾ। ਪੈਸਿਆਂ ਨਾਲ ਨਾ ਹੋ ਸਕੇ ਤਾਂ, ਫੇਰੀ ਲਗਾ ਕੇ ਜਾਂ ਬੁੱਧੀ ਦੇ ਨਾਲ, ਸਮਝਾ ਕੇ ਵੀ, ਚਾਹੇ ਕਿਸੇ ਵੀ ਤਰ੍ਹਾਂ ਓਬਲਾਇਜ਼ ਕਰਨਾ।

# ਪਰ-ਉਪਕਾਰ, ਨਤੀਜੇ ਵਿੱਚ ਲਾਭ ਹੀ

ਅਤੇ ਇਹ ਲਾਈਫ ਜੇ ਪਰ-ਉਪਕਾਰ ਲਈ ਜਾਏਗੀ ਤਾਂ ਤੁਹਾਨੂੰ ਕੋਈ ਵੀ ਘਾਟਾ ਨਹੀਂ ਰਹੇਗਾ। ਕਿਸੇ ਤਰ੍ਹਾਂ ਦੀ ਪਰੇਸ਼ਾਨੀ ਤੁਹਾਨੂੰ ਨਹੀਂ ਆਏਗੀ। ਤੁਹਾਡੀਆਂ ਜੋ-ਜੋ ਇੱਛਾਵਾਂ ਹਨ, ਉਹ ਸਾਰੀਆਂ ਪੂਰੀਆਂ ਹੋਣਗੀਆਂ ਅਤੇ ਇੰਝ ਕੁੱਦੋਗੇ-ਟੱਪੋਗੇ ਤਾਂ, ਇੱਕ ਵੀ ਇੱਛਾ ਪੂਰੀ ਨਹੀਂ ਹੋਵੇਗੀ। ਕਿਉਂਕਿ ਉਹ ਤਰੀਕਾ ਤੁਹਾਨੂੰ ਨੀਂਦ ਹੀ ਨਹੀਂ ਆਉਣ ਦੇਵੇਗਾ। ਇਹਨਾਂ ਸੇਠਾਂ ਨੂੰ ਤਾਂ ਨੀਂਦ ਹੀ ਨਹੀਂ ਆਉਂਦੀ ਹੈ, ਤਿੰਨ-ਤਿੰਨ, ਚਾਰ-ਚਾਰ ਦਿਨ ਤੱਕ ਸੌਂ ਨਹੀਂ ਪਾਉਂਦੇ, ਕਿਉਂਕਿ ਲੁੱਟ ਖਸੁੱਟ ਹੀ ਕੀਤੀ ਹੈ ਜਿਵੇਂ ਤਿਵੇਂ।

ਇਸ ਲਈ, ਓਬਲਾਇਜ਼ਿੰਗ ਨੇਚਰ ਕੀਤਾ ਕਿ ਤੁਰਦੇ-ਤੁਰਦੇ, ਇੱਥੇ ਗੁਆਂਢ ਵਿੱਚ ਕਿਸੇ ਨੂੰ ਪੁੱਛਦੇ ਜਾਈਏ ਕਿ ਭਰਾਵਾ, ਮੈਂ ਪੋਸਟ ਆਫ਼ਿਸ ਜਾ ਰਿਹਾਂ ਹਾਂ। ਤੁਹਾਨੂੰ ਕੋਈ ਖ਼ਤ ਪੋਸਟ ਕਰਨਾ ਹੈ ? ਇੰਝ ਪੁੱਛਦੇ ਜਾਣ ਵਿੱਚ ਕੀ ਹਰਜ਼ ਹੈ ? ਪਰ ਕੋਈ ਕਹੇ ਕਿ ਮੈਨੂੰ ਤੇਰੇ ਤੇ ਵਿਸ਼ਵਾਸ ਨਹੀਂ ਆਉਂਦਾ। ਤਦ ਕਹੋ, ਭਰਾਵਾ, ਪੈਰੀਂ ਪੈਂਦਾ ਹਾਂ। ਪਰ ਦੂਜੇ ਨੂੰ ਵਿਸ਼ਵਾਸ ਆਏ, ਤਾਂ ਉਹਨਾਂ ਦਾ ਤਾਂ ਲੈ ਜਾਓ।

ਇਹ ਤਾਂ ਮੇਰੇ ਬਚਪਨ ਦਾ ਗੁਣ ਸੀ, ਉਹ ਮੈਂ ਦੱਸਦਾ ਹਾਂ। ਓਬਲਾਇਜ਼ਿੰਗ ਨੇਚਰ ਅਤੇ ਪੱਚੀ ਸਾਲ ਦਾ ਹੋਇਆ ਤਾਂ ਮੇਰਾ ਸਾਰਾ ਫਰੈਂਡ ਸਰਕਲ ਮੈਨੂੰ ਸੁਪਰ ਹਿਊਮਨ ਕਹਿੰਦਾ ਸੀ।

ਹਿਊਮਨ ਕੌਣ ਕਹਾਉਂਦਾ ਹੈ ਕਿ ਜਿਹੜਾ ਲੈਣ-ਦੇਣ, ਸਮਾਨਤਾ ਦੇ ਭਾਵ ਨਾਲ ਕਰੇ। ਸੁੱਖ ਦਿੱਤਾ ਹੋਵੇ, ਉਸਨੂੰ ਸੁੱਖ ਦੇਵੇ। ਦੁੱਖ ਦਿੱਤਾ ਹੋਵੇ ਉਸਨੂੰ ਦੁੱਖ ਨਾ ਦੇਵੇ। ਇਹੋ ਜਿਹਾ ਸਾਰਾ ਵਿਹਾਰ ਕਰੇ, ਉਹ ਮਨੁੱਖਤਾ ਕਹਾਉਂਦੀ ਹੈ।

ਇਸ ਲਈ ਜਿਹੜਾ ਸਾਹਮਣੇ ਵਾਲੇ ਦਾ ਸੁੱਖ ਲੈ ਲੈਂਦਾ ਹੈ, ਉਹ ਪਸ਼ੂਪੁਣੇ ਵਿੱਚ ਜਾਂਦਾ ਹੈ। ਜੋ ਖੁਦ ਸੁੱਖ ਦਿੰਦਾ ਹੈ ਅਤੇ ਸੁੱਖ ਲੈਂਦਾ ਹੈ, ਇਹੋ ਜਿਹਾ ਮਨੁੱਖੀ ਵਿਹਾਰ ਕਰਦਾ ਹੈ, ਉਹ ਮਨੁੱਖ ਹੀ ਰਹਿੰਦਾ ਹੈ ਅਤੇ ਜੋ ਖੁਦ ਦਾ ਸੁੱਖ ਦੂਜਿਆਂ ਨੂੰ ਭੋਗਣ ਲਈ ਦੇ ਦਿੰਦਾ ਹੈ, ਉਹ ਦੇਵ ਜੂਨੀ ਵਿੱਚ ਜਾਂਦਾ ਹੈ, ਸੁਪਰ ਹਿਊਮਨ। ਖੁਦ ਦਾ ਸੁੱਖ ਹੋਰਾਂ ਨੂੰ ਦੇਵੇ, ਕਿਸੇ ਦੁਖੀ ਨੂੰ ਦੇਵੇ, ਉਹ ਦੇਵ ਜੂਨੀ ਵਿਚ ਜਾਂਦਾ ਹੈ।

## ਉਸ ਵਿੱਚ ਇਗੋਇਜ਼ਮ ਨਾਰਮਲ

**ਪ੍ਰਸ਼ਨ ਕਰਤਾ :** ਪਰ-ਉਪਕਾਰ ਦੇ ਨਾਲ 'ਇਗੋਜ਼ਿਮ' ਦੀ ਸੰਗਤ ਹੁੰਦੀ ਹੈ ?

**ਦਾਦਾ ਸ਼੍ਰੀ :** ਹਮੇਸ਼ਾਂ ਪਰ-ਉਪਕਾਰ ਜੋ ਕਰਦਾ ਹੈ, ਉਸਦਾ 'ਇਗੋਇਜ਼ਮ' ਨਾਰਮਲ ਹੀ ਹੁੰਦਾ ਹੈ। ਉਸਦਾ 'ਇਗੋਇਜ਼ਮ' ਅਸਲੀ ਹੁੰਦਾ ਹੈ ਅਤੇ ਜੋ ਕੋਰਟ ਵਿੱਚ ਡੇਢ ਸੌ ਰੁਪਏ ਫੀਸ ਲੈ ਕੇ ਦੂਜਿਆਂ ਦਾ ਕੰਮ ਕਰਦੇ ਹੋਣ, ਉਹਨਾਂ ਦਾ 'ਇਗੋਇਜ਼ਮ' ਬਹੁਤ ਵਧਿਆ ਹੋਇਆ ਹੁੰਦਾ ਹੈ।

ਇਸ ਸੰਸਾਰ ਦਾ ਕੁਦਰਤੀ ਨਿਯਮ ਕੀ ਹੈ ਕਿ ਤੁਸੀਂ ਆਪਣੇ ਫਲ ਦੂਜਿਆਂ ਨੂੰ ਦੇਵੋਗੇ ਤਾਂ ਕੁਦਰਤ ਤੁਹਾਡਾ ਚਲਾ ਲਵੇਗੀ। ਇਹੀ ਗੂੜ੍ਹ ਸਾਇੰਸ ਹੈ। ਇਹ ਪਰੋਕਸ਼ ਧਰਮ ਹੈ। ਬਾਅਦ ਵਿੱਚ ਪ੍ਰਤੱਖ ਧਰਮ ਆਉਂਦਾ ਹੈ, ਆਤਮ ਧਰਮ ਅਖੀਰ ਵਿੱਚ ਆਉਂਦਾ ਹੈ। ਮਨੁੱਖੀ ਜੀਵਨ ਦਾ ਹਿਸਾਬ ਏਨਾ ਹੀ ਹੈ ! ਫ਼ਰਕ ਏਨਾ ਹੀ ਹੈ ਕਿ ਮਨ-ਬਾਣੀ-ਕਾਇਆ ਦੂਜਿਆਂ ਦੇ ਲਈ ਵਰਤੋ।

## ਨਵਾਂ ਟੀਚਾ ਅੱਜ ਦਾ, ਰਿਐਕਸ਼ਨ ਪਿਛਲੇ

**ਪ੍ਰਸ਼ਨ ਕਰਤਾ :** ਤਾਂ ਪਰ-ਉਪਕਾਰ ਦੇ ਲਈ ਹੀ ਜਿਉਣਾ ਚਾਹੀਦਾ ਹੈ ?

**ਦਾਦਾ ਸ਼੍ਰੀ :** ਹਾਂ, ਪਰ-ਉਪਕਾਰ ਦੇ ਲਈ ਹੀ ਜਿਉਣਾ ਚਾਹੀਦਾ ਹੈ। ਪਰ ਇਹ ਤੁਸੀਂ ਹੁਣ ਇਹੋ ਜਿਹੀ ਲਾਈਨ ਤੁਰੰਤ ਹੀ ਬਦਲੋ ਤਾਂ ਇੰਝ ਕਰਦੇ ਹੋਏ ਪਿਛਲੇ ਰਿਐਕਸ਼ਨ ਆਉਂਦੇ ਹਨ। ਇਸ ਲਈ ਫਿਰ ਤੁਸੀਂ ਅੱਕ ਜਾਂਦੇ ਹੋ ਕਿ ਇਹ ਤਾਂ ਮੈਨੂੰ ਹੁਣ ਵੀ ਸਹਿਣ ਕਰਨਾ ਪੈਂਦਾ ਹੈ ! ਪਰ ਥੋੜੇ ਸਮੇਂ ਸਹਿਣ ਕਰਨਾ ਪਏਗਾ, ਉਸਦੇ ਬਾਅਦ ਤੁਹਾਨੂੰ ਕੋਈ ਦੁੱਖ ਨਹੀਂ ਰਹੇਗਾ । ਪਰ ਹੁਣ ਤਾਂ ਨਵੇਂ ਸਿਰਿਓਂ ਲਾਈਨ ਬੰਨ੍ਹ ਰਹੇ ਹੋ, ਇਸ ਲਈ ਪਿਛਲੇ ਰਿਐਕਸ਼ਨ ਤਾਂ ਆਉਣਗੇ ਹੀ। ਅੱਜ ਤੱਕ ਜੋ ਉਲਟਾ ਕੀਤਾ ਸੀ, ਉਸਦੇ ਫਲ ਤਾਂ ਆਉਣਗੇ ਹੀ ਨਾ ?

## ਆਖ਼ਰ ਉਪਕਾਰ ਖੁਦ ਉੱਤੇ ਹੀ ਕਰਨਾ

ਹਮੇਸ਼ਾਂ ਕਿਸੇ ਉੱਤੇ ਉਪਕਾਰ ਕੀਤਾ ਹੋਵੇ, ਕਿਸੇ ਦਾ ਫਾਇਦਾ ਕੀਤਾ ਹੋਵੇ, ਕਿਸੇ ਦੇ ਲਈ ਜਿਉਂਦੇ ਹੋਈਏ, ਓਨਾ ਸਾਨੂੰ ਲਾਭ ਹੁੰਦਾ ਹੈ। ਪਰ ਉਹ ਭੌਤਿਕ ਲਾਭ ਹੁੰਦਾ ਹੈ। ਉਸਦਾ ਭੌਤਿਕ ਫਲ ਮਿਲੇਗਾ।

**ਪ੍ਰਸ਼ਨ ਕਰਤਾ :** ਕਿਸੇ ਹੋਰ ਤੇ ਉਪਕਾਰ ਕਰਨ ਦੀ ਬਜਾਇ ਖੁਦ ਉੱਤੇ ਉਪਕਾਰ ਕਰੀਏ ਤਾਂ ?

**ਦਾਦਾ ਸ਼੍ਰੀ :** ਬਸ, ਖੁਦ ਉੱਤੇ ਉਪਕਾਰ ਕਰਨ ਦੇ ਲਈ ਹੀ ਸਭ ਕਰਨਾ ਹੈ। ਜੇ ਖੁਦ ਉੱਤੇ ਉਪਕਾਰ ਕਰੀਏ ਤਾਂ ਉਸਦਾ ਕਲਿਆਣ ਹੋ ਜਾਏ, ਪਰ ਉਸਦੇ ਲਈ ਆਪਣੇ ਆਪ ਨੂੰ (ਆਪਣੀ ਆਤਮਾ ਨੂੰ) ਜਾਣਨਾ ਪਏਗਾ । ਤਦ ਤੱਕ ਲੋਕਾਂ ਉੱਤੇ ਉਪਕਾਰ ਕਰਦੇ ਰਹਿਣਾ, ਪਰ ਉਸਦਾ ਭੌਤਿਕ ਫਲ ਮਿਲਦਾ ਰਹੇਗਾ। ਸਾਨੂੰ ਖੁਦ ਨੂੰ ਪਹਿਚਾਨਣ ਦੇ ਲਈ 'ਅਸੀਂ ਕੌਣ ਹਾਂ' ਇਹ ਜਾਣਨਾ ਹੋਏਗਾ। ਅਸਲ ਵਿੱਚ ਅਸੀਂ ਖੁਦ ਸ਼ੁੱਧ ਆਤਮਾ ਹਾਂ। ਤੁਸੀਂ ਤਾਂ ਅੱਜ ਤੱਕ 'ਮੈਂ ਚੰਦੂ ਭਾਈ ਹਾਂ' ਏਨਾ ਹੀ ਜਾਣਦੇ ਹੋ ਨਾ ਕਿ ਹੋਰ ਕੁਝ ਜਾਣਦੇ ਹੋ ? ਇਹ 'ਚੰਦੂ ਭਾਈ' ਉਹ 'ਮੈਂ' ਹੀ ਹਾਂ, ਇੰਝ ਕਹੋਗੇ।' ਇਸਦਾ ਪਤੀ ਹਾਂ, ਇਸਦਾ ਮਾਮਾ ਹਾਂ, ਇਸਦਾ ਚਾਚਾ ਹਾਂ, ਇਹੋ ਸਾਰਾ ਸਿਲਸਿਲਾ ! ਇੰਝ ਹੀ ਹੈ ਨਾ ? ਇਹੀ ਗਿਆਨ ਤੁਹਾਡੇ ਕੋਲ ਹੈ ਨਾ ? ਉਸ ਤੋਂ ਅੱਗੇ ਗਏ ਹੀ ਨਹੀਂ ਨਾ ?

# ਮਾਨਵ ਸੇਵਾ, ਸਮਾਜਿਕ ਧਰਮ

**ਪ੍ਰਸ਼ਨ ਕਰਤਾ :** ਪਰ ਵਿਹਾਰ ਵਿੱਚ ਇੰਞ ਹੁੰਦਾ ਹੈ ਨਾ ਕਿ ਦਇਆ ਭਾਵ ਰਹਿੰਦਾ ਹੈ। ਸੇਵਾ ਰਹਿੰਦੀ ਹੈ। ਕਿਸੇ ਦੇ ਪ੍ਰਤੀ ਲਗਾਅ ਰਹਿੰਦਾ ਹੈ ਕਿ ਕੁਝ ਕਰਾਂ, ਕਿਸੇ ਨੂੰ ਨੌਕਰੀ ਦਿਲਾਵਾਂ, ਕਿਸੇ ਬੀਮਾਰ ਨੂੰ ਹਸਪਤਾਲ ਭਰਤੀ ਕਰਾਵਾਂ। ਇਹ ਸਾਰੀ ਕ੍ਰਿਆਵਾਂ ਇੱਕ ਤਰ੍ਹਾਂ ਦਾ ਵਿਹਾਰ ਧਰਮ ਹੀ ਹੋਇਆ ਨਾ ?

**ਦਾਦਾ ਸ਼੍ਰੀ :** ਉਹ ਤਾਂ ਮਾਮੂਲੀ ਫਰਜ਼ ਹਨ।

**ਪ੍ਰਸ਼ਨ ਕਰਤਾ :** ਤਾਂ ਮਾਨਵ ਸੇਵਾ ਉਹ ਤਾਂ ਇੱਕ ਤਰ੍ਹਾਂ ਨਾਲ ਵਿਹਾਰਿਕ ਹੋਇਆ, ਇਹੀ ਸਮਝੀਏ ਨਾ ? ਇਹ ਤਾਂ ਵਿਹਾਰ ਧਰਮ ਹੋਇਆ ਨਾ ?

**ਦਾਦਾ ਸ਼੍ਰੀ :** ਉਹ ਵਿਹਾਰ ਧਰਮ ਵੀ ਨਹੀਂ, ਉਹ ਤਾਂ ਸਮਾਜ ਧਰਮ ਕਹਾਉਂਦਾ ਹੈ। ਜੋ ਸਮਾਜ ਨੂੰ ਅਨੁਕੂਲ ਹੋਵੇ, ਉਸਦੇ ਲੋਕਾਂ ਨੂੰ ਅਨੁਕੂਲ ਹੋਵੇਗਾ ਅਤੇ ਉਹੀ ਸੇਵਾ ਕਿਸੇ ਹੋਰ ਸਮਾਜ ਨੂੰ ਦੇਣ ਜਾਈਏ, ਤਾਂ ਉਹ ਪ੍ਰਤੀਕੂਲ ਪਏਗਾ। ਇਸ ਲਈ ਵਿਹਾਰ ਧਰਮ ਕਦੋਂ ਕਹਾਉਂਦਾ ਹੈ ਕਿ ਜੋ ਸਾਰਿਆਂ ਨੂੰ ਇੱਕੋ ਜਿਹਾ ਲੱਗੇ ਉਦੋਂ ! ਅੱਜ ਤੱਕ ਜੋ ਤੁਸੀਂ ਕੀਤਾ, ਉਹ ਸਮਾਜ ਸੇਵਾ ਹੈ। ਹਰੇਕ ਦੀ ਸਮਾਜ ਸੇਵਾ ਵੱਖਰੀ ਤਰ੍ਹਾਂ ਦੀ ਹੁੰਦੀ ਹੈ। ਹਰੇਕ ਸਮਾਜ ਵੱਖਰਾ, ਉਸੇ ਤਰ੍ਹਾਂ ਸੇਵਾ ਵੀ ਵੱਖਰੀ ਤਰ੍ਹਾਂ ਦੀ ਹੁੰਦੀ ਹੈ।

# ਲੋਕ ਸੇਵਾ, ਬਿਗਿਨਜ਼ ਫ਼ਰੋਮ ਹੋਮ

**ਪ੍ਰਸ਼ਨ ਕਰਤਾ :** ਜਿਹੜੇ ਵਿਅਕਤੀ ਲੋਕ ਸੇਵਾ ਵਿੱਚ ਆਏ ਹਨ , ਉਹ ਕਿਸ ਲਈ ਆਏ ਹੋਣਗੇ ?

**ਦਾਦਾ ਸ਼੍ਰੀ :** ਉਹ ਤਾਂ ਭਾਵਨਾ ਚੰਗੀ। ਲੋਕਾਂ ਦਾ ਕਿੰਞ ਭਲਾ ਹੋਵੇ, ਉਸਦੀ ਇੱਛਾ। ਮਨੋਭਾਵ ਚੰਗਾ ਹੋਵੇ ਤਦ ਨਾ !

ਉਹ ਤਾਂ ਭਾਵਨਾ-ਮਨੋਭਾਵ ਲੋਕਾਂ ਦੇ ਲਈ, ਕਿ ਲੋਕਾਂ ਨੂੰ ਜੋ ਦੁੱਖ ਹੁੰਦਾ ਹੈ ਉਹ ਨਾ ਹੋਵੇ, ਇਹੋ ਜਿਹੀ ਭਾਵਨਾ ਹੈ ਉਸਦੇ ਪਿੱਛੇ। ਉੱਚੀ ਭਾਵਨਾ ਹੈ ਬਹੁਤ। ਪਰ ਲੋਕ ਸੇਵਕਾਂ ਦਾ ਇਹ ਮੈਂ ਦੇਖਿਆ ਕਿ ਸੇਵਕਾਂ ਨੂੰ ਘਰ ਜਾ ਕੇ ਪੁੱਛਦੇ ਹਨ ਨਾ, ਤਦ ਪਿੱਛੇ ਧੂਆਂ ਨਿਕਲਦਾ ਹੈ

। ਇਸ ਲਈ ਉਹ ਸੇਵਾ ਨਹੀਂ ਹੈ। ਸੇਵਾ ਘਰ ਤੋਂ ਸ਼ੁਰੂ ਹੋਣੀ ਚਾਹੀਦੀ ਹੈ। ਬਿਗਿਨਜ਼ ਫ਼ਰੋਮ ਹੋਮ। ਫਿਰ ਨੇਬਰਜ਼ (ਗੁਆਂਢੀ)। ਬਾਅਦ ਵਿੱਚ ਅੱਗੇ ਦੀ ਸੇਵਾ। ਇਹ ਤਾਂ ਘਰ ਜਾ ਕੇ ਪੁੱਛਦੇ ਹਨ ਤਦ ਧੂਆਂ ਨਿਕਲਦਾ ਹੈ। ਕਿਹੋ ਜਿਹਾ ਲੱਗਦਾ ਹੈ ਤੁਹਾਨੂੰ ? ਇਸ ਲਈ ਸ਼ੁਰੂਆਤ ਘਰ ਤੋਂ ਹੀ ਹੋਣੀ ਚਾਹੀਦੀ ਹੈ ਨਾ ?

**ਪ੍ਰਸ਼ਨ ਕਰਤਾ :** ਇਹ ਵੀਰ ਕਹਿੰਦੇ ਹਨ ਕਿ ਉਹਨਾਂ ਦੇ ਕੇਸ ਵਿੱਚ ਘਰ ਵਿੱਚ ਧੂਆਂ ਨਹੀਂ ਹੈ।

**ਦਾਦਾ ਸ਼੍ਰੀ :** ਇਸਦਾ ਮਤਲਬ ਇਹ ਹੋਇਆ ਕਿ ਉਹ ਸੱਚੀ ਸੇਵਾ ਹੈ।

## ਕਰੋ ਜਨਸੇਵਾ, ਸ਼ੁੱਧ ਨੀਤ ਨਾਲ

**ਪ੍ਰਸ਼ਨ ਕਰਤਾ :** ਲੋਕ ਸੇਵਾ ਕਰਦੇ - ਕਰਦੇ ਉਸ ਵਿੱਚ ਭਗਵਾਨ ਦੇ ਦਰਸ਼ਨ ਕਰਕੇ ਸੇਵਾ ਕੀਤੀ ਹੋਵੇ ਤਾਂ ਉਹ ਸਹੀ (ਯਥਾਰਥ) ਫਲ ਦੇਵੇਗੀ ਨਾ ?

**ਦਾਦਾ ਸ਼੍ਰੀ :** ਭਗਵਾਨ ਦੇ ਦਰਸ਼ਨ ਕੀਤੇ ਹੋਣ, ਤਾਂ ਲੋਕ ਸੇਵਾ ਵਿਚ ਫਿਰ ਪੈਂਦਾ ਨਹੀਂ, ਕਿਉਂਕਿ ਭਗਵਾਨ ਦੇ ਦਰਸ਼ਨ ਹੋਣ ਦੇ ਬਾਅਦ ਕੌਣ ਛੱਡੇ ਭਗਵਾਨ ਨੂੰ ? ਇਹ ਤਾਂ ਲੋਕ ਸੇਵਾ ਇਸ ਲਈ ਕਰਨੀ ਹੈ ਕਿ ਭਗਵਾਨ ਮਿਲਣ, ਇਸ ਲਈ। ਲੋਕ ਸੇਵਾ ਤਾਂ ਦਿਲ ਤੋਂ ਹੋਣੀ ਚਾਹੀਦੀ ਹੈ। ਦਿਲੋਂ ਹੋਵੇ ਤਾਂ, ਸਭ ਜਗ੍ਹਾ ਪਹੁੰਚੇ। ਲੋਕ ਸੇਵਾ ਅਤੇ ਮਸ਼ਹੂਰੀ ਦੋਵੇਂ ਮਿਲਣ ਤਾਂ ਮੁਸ਼ਕਿਲ ਵਿੱਚ ਪਾ ਦੇਣ ਮਨੁੱਖ ਨੂੰ। ਮਸ਼ਹੂਰੀ ਬਿਨਾਂ ਕੀਤੀ ਲੋਕ ਸੇਵਾ ਹੋਵੇ, ਤਾਂ ਸੱਚੀ। ਮਸ਼ਹੂਰੀ (ਖਿਆਤੀ) ਤਾਂ ਹੋਣ ਵਾਲੀ ਹੀ ਹੈ, ਪਰ ਮਸ਼ਹੂਰੀ ਦੀ ਇੱਛਾ ਬਗੈਰ ਹੋਵੇ, ਇੰਝ ਹੋਣਾ ਚਾਹੀਦਾ ਹੈ।

ਜਨ ਸੇਵਾ ਤਾਂ ਲੋਕ ਕਰਨ ਏਦਾਂ ਹੈ ਹੀ ਨਹੀਂ। ਇਹ ਤਾਂ ਅੰਦਰ ਛੁਪਿਆ ਹੋਇਆ ਮਾਨ ਦਾ ਲੋਭ ਹੈ, ਸਾਰੇ ਤਰ੍ਹਾਂ-ਤਰ੍ਹਾਂ ਦੇ ਲੋਭ ਪਏ ਹੋਏ ਹਨ, ਉਹ ਕਰਵਾਉਂਦੇ ਹਨ। ਜਨ ਸੇਵਾ ਕਰਨ ਵਾਲੇ ਲੋਕ ਕਿਹੋ ਜਿਹੇ ਹੁੰਦੇ ਹਨ ? ਉਹ ਅਪ੍ਰਿਗ੍ਰਹੀ (ਜਿਸਨੂੰ ਕੁਝ ਨਹੀਂ ਚਾਹੀਦਾ ਹੋਵੇ) ਪੁਰਖ ਹੁੰਦੇ ਹਨ। ਇਹ ਤਾਂ ਸਾਰੇ ਨਾਮ ਕਮਾਉਣ ਦੇ ਲਈ। ਹੌਲੀ-ਹੌਲੀ 'ਕਿਸੇ ਦਿਨ ਮੰਤਰੀ ਬਣ ਜਾਵਾਂਗਾ' ਇਹ ਸੋਚ ਕੇ ਜਨ ਸੇਵਾ ਕਰਦਾ ਹੈ। ਅੰਦਰ ਨੀਤ ਚੋਰ ਹੈ, ਇਸ ਲਈ ਬਾਹਰ ਦੀਆਂ ਮੁਸ਼ਕਲਾਂ, ਬਿਨਾਂ ਕੰਮ ਦੇ ਪਰੀਗ੍ਰਹੀ (ਭੀਖ), ਉਹ ਸਭ ਕੁਝ

ਬੰਦ ਕਰ ਦਿਓ ਤਾਂ ਸਭ ਠੀਕ ਹੋ ਜਾਏਗਾ। ਇਹ ਤਾਂ ਇੱਕ ਤਰਫ਼ ਪਰੀਗ੍ਰਹੀ (ਭਿੱਖਮੰਗਾ), ਪੂਰੀ ਤਰ੍ਹਾਂ ਪਰੀਗ੍ਰਹੀ (ਭਿਖਾਰੀ) ਰਹਿਣਾ ਹੈ ਦੂਜੇ ਪਾਸੇ ਜਨ ਸੇਵਾ ਚਾਹੀਦੀ ਹੈ। ਇਹ ਦੋਵੇਂ ਕਿਵੇਂ ਸੰਭਵ ਹਨ ?

**ਪ੍ਰਸ਼ਨ ਕਰਤਾ :** ਅਜੇ ਤਾਂ ਮੈਂ ਮਾਨਵ ਸੇਵਾ ਕਰਦਾ ਹਾਂ, ਘਰ-ਘਰ ਸਭ ਤੋਂ ਭਿੱਖ ਮੰਗ ਕੇ ਗਰੀਬਾਂ ਨੂੰ ਦਿੰਦਾ ਹਾਂ। ਅਜੇ ਮੈਂ ਏਨਾ ਹੀ ਕਰਦਾ ਹਾਂ।

**ਦਾਦਾ ਸ਼੍ਰੀ :** ਉਹ ਤਾਂ ਸਾਰਾ ਤੁਹਾਡੇ ਵਹੀ-ਖਾਤੇ ਵਿੱਚ ਜਮ੍ਹਾ ਹੋਵੇਗਾ। ਤੁਸੀਂ ਜੋ ਦਿੰਦੇ ਹੋ ਨਾ... ਨਾ, ਨਾ ਤੁਸੀਂ ਜੋ ਵਿੱਚੋਲਪੁਣਾ ਕਰਦੇ ਹੋ, ਉਸਦੀ ਰਕਮ ਕੱਢਾਂਗੇ। ਗਿਆਰਾਂ ਗੁਣਾ ਰਕਮ ਕਰਕੇ, ਫਿਰ ਉਸਦੀ ਜੋ ਦਲਾਲੀ ਹੈ, ਉਹ ਤੁਹਾਨੂੰ ਮਿਲੇਗੀ। ਅਗਲੇ ਜਨਮ ਵਿੱਚ ਦਲਾਲੀ ਮਿਲੇਗੀ ਅਤੇ ਉਸਦੀ ਸ਼ਾਂਤੀ ਰਹੇਗੀ ਤੁਹਾਨੂੰ। ਇਹ ਕੰਮ ਚੰਗਾ ਕਰਦੇ ਹੋ ਇਸ ਲਈ ਹਾਲੇ ਸ਼ਾਂਤੀ ਰਹਿੰਦੀ ਹੈ ਅਤੇ ਭਵਿੱਖ ਵਿੱਚ ਵੀ ਰਹੇਗੀ। ਇਹ ਕੰਮ ਚੰਗਾ ਹੈ।

ਬਾਕੀ ਸੇਵਾ ਤਾਂ ਉਸਦਾ ਨਾਮ ਕਿ ਤੂੰ ਕੰਮ ਕਰਦਾ ਹੋਵੇਂ, ਅਤੇ ਮੈਨੂੰ ਪਤਾ ਵੀ ਨਾ ਲੱਗੇ। ਉਸਨੂੰ ਸੇਵਾ ਕਹਿੰਦੇ ਹਨ। ਬਿਨਾਂ ਬੋਲੇ ਸੇਵਾ ਹੁੰਦੀ ਹੈ। ਪਤਾ ਚੱਲੇ ਉਸ ਨੂੰ ਸੇਵਾ ਨਹੀਂ ਕਹਿੰਦੇ।

ਸੂਰਤ ਦੇ ਇੱਕ ਪਿੰਡ ਵਿੱਚ ਅਸੀਂ ਗਏ ਸੀ। ਇੱਕ ਆਦਮੀ ਕਹਿਣ ਲੱਗਾ, 'ਮੈਂ ਸਮਾਜ ਸੇਵਾ ਕਰਨੀ ਹੈ।' ਮੈਂ ਕਿਹਾ, 'ਕਿਹੜੀ ਸਮਾਜ ਸੇਵਾ ਤੂੰ ਕਰੇਂਗਾ ? ' ਤਦ ਕਹਿੰਦਾ ਹੈ, 'ਸੇਠਾਂ ਤੋਂ ਲੈ ਕੇ ਲੋਕਾਂ ਵਿੱਚ ਵੰਡਦਾ ਹਾਂ। ' ਮੈਂ ਕਿਹਾ, 'ਵੰਡਣ ਦੇ ਬਾਅਦ ਪਤਾ ਕਰੇਂਗਾ ਕਿ ਉਹ ਕਿਵੇਂ ਖਰਚ ਕਰਦੇ ਹਨ ? ' ਤਦ ਕਹੇ, 'ਉਹ ਸਾਨੂੰ ਵੇਖਣ ਦੀ ਕੀ ਜ਼ਰੂਰਤ ?' ਫਿਰ ਉਸਨੂੰ ਸਮਝਾਇਆ ਕਿ ਭਰਾਵਾ ! ਮੈਂ ਤੈਨੂੰ ਰਾਹ ਵਿਖਾਉਂਦਾ ਹਾਂ, ਉਸ ਤਰ੍ਹਾਂ ਕਰ। ਸੇਠ ਲੋਕਾਂ ਤੋਂ ਪੈਸੇ ਲਿਆਉਂਦਾ ਹੈਂ ਤਾਂ ਉਸ ਵਿੱਚੋਂ ਦੀ ਉਹਨਾਂ ਨੂੰ ਸੌ ਰੁਪਏ ਦੀ ਰੇੜ੍ਹੀ ਖਰੀਦ ਦੇਵੀਂ। ਉਹ ਹੱਥ-ਗੱਡੀ ਆਉਂਦੀ ਹੈ ਨਾ, ਦੋ ਪਹੀਆਂ ਵਾਲੀ ਹੁੰਦੀ ਹੈ, ਉਹ। ਸੌ-ਡੇਢ ਸੌ ਜਾਂ ਦੋ ਸੌ ਰੁਪਏ ਦੀ ਰੇੜ੍ਹੀ ਖਰੀਦ ਦੇਵੀਂ ਅਤੇ ਪੰਜਾਹ ਰੁਪਏ ਹੋਰ ਦੇਣਾ ਅਤੇ ਕਹਿਣਾ, 'ਤੂੰ ਸਾਗ-ਸਬਜ਼ੀ ਲਿਆ ਕੇ, ਉਸਨੂੰ ਵੇਚ ਕੇ, ਮੈਨੂੰ ਮੂਲ ਰਕਮ ਰੋਜ ਸ਼ਾਮ ਨੂੰ ਵਾਪਿਸ ਦੇ ਦੇਣਾ। ਮੁਨਾਫ਼ਾ ਤੇਰਾ ਅਤੇ ਰੇੜ੍ਹੀ ਦੀ ਰੋਜ਼ਾਨਾ ਏਨੀ ਕਿਸ਼ਤ ਭਰਦੇ ਰਹਿਣਾ। ' ਇਸ 'ਤੇ ਕਹਿਣ ਲੱਗਾ, 'ਬਹੁਤ ਚੰਗਾ ਲੱਗਾ, ਬਹੁਤ ਚੰਗਾ ਲੱਗਾ। ਤੁਹਾਡੇ ਫਿਰ ਸੂਰਤ ਆਉਣ ਤੋਂ ਪਹਿਲਾਂ ਤਾਂ ਪੰਜਾਹ ਸੌ

ਲੋਕਾਂ ਨੂੰ ਇੱਕਠੇ ਕਰ ਲਵਾਂਗਾ। ' ਫਿਰ ਇਹੋ ਜਿਹਾ ਕੁਝ ਕਰੋ ਨਾ, ਹੁਣੀ ਰੇੜ੍ਹੀਆਂ ਆਦਿ ਲਿਆ ਦਿਓ ਇਹਨਾਂ ਸਾਰੇ ਗਰੀਬਾਂ ਨੂੰ। ਉਹਨਾਂ ਨੂੰ ਕੋਈ ਵੱਡਾ ਧੰਧਾ ਕਰਨ ਦੀ ਕੀ ਜ਼ਰੂਰਤ ਹੈ ? ਇੱਕ ਰੇੜ੍ਹੀ ਖਰੀਦ ਦੇਵੋ, ਤਾਂ ਸ਼ਾਮ ਤੱਕ ਵੀਹ ਰੁਪਏ ਕਮਾ ਲੈਣਗੇ। ਤੁਹਾਨੂੰ ਕਿਵੇਂ ਲੱਗਦਾ ਹੈ ? ਉਹਨਾਂ ਨੂੰ ਏਦਾਂ ਲੈ ਕੇ ਦੇਈਏ ਤਾਂ ਅਸੀਂ ਪੱਕੇ ਜੈਨ ਹਾਂ ਕਿ ਨਹੀਂ ? ਏਦਾਂ ਹੈ ਨਾ, ਅਗ੍ਰਬਤੀ (ਧੂਪ) ਵੀ ਬਲਦੇ-ਬਲਦੇ ਸੁਗੰਧ ਦੇ ਕੇ ਬਲਦੀ ਹੈ, ਨਹੀਂ ? ਸਾਰਾ ਰੂਮ ਸੁਗੰਧ ਵਾਲਾ ਕਰ ਜਾਂਦੀ ਹੈ ਨਾ ! ਤਾਂ ਕੀ ਸਾਡੇ ਤੋਂ ਸੁਗੰਧ ਨਹੀਂ ਫੈਲੇਗੀ ?

ਏਦਾਂ ਕਿਉਂ ਹੋਵੇ ਸਾਨੂੰ ? ਮੈਂ ਤਾਂ ਪੱਚੀ-ਤੀਹ ਸਾਲ ਦੀ ਉਮਰ ਵਿੱਚ ਵੀ ਹੰਕਾਰ ਕਰਦਾ ਸੀ ਅਤੇ ਉਹ ਵੀ ਅਨੋਖੀ ਤਰ੍ਹਾਂ ਦਾ ਹੰਕਾਰ ਕਰਦਾ ਸੀ। ਇਹ ਆਦਮੀ ਮੈਨੂੰ ਮਿਲਿਆ ਅਤੇ ਉਸਨੂੰ ਲਾਭ ਨਾ ਹੋਇਆ ਤਾਂ ਮੇਰਾ ਮਿਲਣਾ ਗਲਤ ਸੀ। ਇਸ ਲਈ ਹਰ ਇੱਕ ਮਨੁੱਖ ਨੂੰ ਮੈਨੂੰ ਮਿਲ ਕੇ ਲਾਭ ਮਿਲਿਆ ਸੀ। ਮੈਂ ਮਿਲਿਆ ਅਤੇ ਜੇ ਉਸਨੂੰ ਲਾਭ ਨਾ ਹੋਇਆ ਤਾਂ ਕਿਸ ਕੰਮ ਦਾ ? ਅੰਬ ਦਾ ਦਰਖ਼ਤ ਕੀ ਕਹਿੰਦਾ ਹੈ ਕਿ ਮੈਨੂੰ ਮਿਲਿਆ ਅਤੇ ਅੰਬਾਂ ਦਾ ਮੌਸਮ ਹੋਵੇ ਅਤੇ ਜੇ ਸਾਹਮਣੇ ਵਾਲੇ ਨੂੰ ਲਾਭ ਨਾ ਹੋਇਆ ਤਾਂ ਮੈਂ ਅੰਬ ਹੀ ਨਹੀਂ। ਭਾਵੇਂ ਛੋਟਾ ਹੀ ਹੋਵੇ ਤਾਂ ਛੋਟਾ, ਤੈਨੂੰ ਠੀਕ ਲੱਗੇ ਓਦਾਂ, ਪਰ ਤੈਨੂੰ ਉਸਦਾ ਲਾਭ ਤਾਂ ਹੋਏਗਾ ਨਾ। ਉਹ ਅੰਬ ਦਾ ਦਰਖ਼ਤ ਕੋਈ ਲਾਭ ਨਹੀਂ ਲੈਂਦਾ ਹੈ। ਇਹੋ ਜਿਹੇ ਕੁਝ ਵਿਚਾਰ ਤਾਂ ਹੋਣੇ ਚਾਹੀਦੇ ਹਨ ਨਾ। ਇਹੋ ਜਿਹੀ ਮਨੁੱਖਤਾ ਕਿਉਂ ਹੋਣੀ ਚਾਹੀਦੀ ਹੈ ? ਇੰਝ ਸਮਝਾਈਏ, ਤਾਂ ਸਾਰੇ ਸਮਝਦਾਰ ਹਨ ਫਿਰ। ਇਹ ਤਾਂ ਸਮਝ ਵਿੱਚ ਆ ਗਿਆ, ਉਸਨੇ ਏਦਾਂ ਕੀਤਾ, ਚੱਲ ਪਈ ਗੱਡੀ। ਤੁਹਾਨੂੰ ਕੀ ਲੱਗਦਾ ਹੈ ?

**ਪ੍ਰਸ਼ਨ ਕਰਤਾ :** ਹਾਂ, ਤੁਸੀਂ ਗੱਲ ਕਰਦੇ ਹੋ, ਇਹੋ ਜਿਹੀ ਮਹਾਜਨ ਦੀ ਸੰਸਥਾ ਹਰ ਜਗ੍ਹਾ ਸੀ।

**ਦਾਦਾ ਸ਼੍ਰੀ :**ਪਰ ਹੁਣ ਤਾਂ ਉਹ ਵੀ ਮੁਸੀਬਤ ਵਿੱਚ ਪਏ ਹਨ ਨਾ ! ਅਰਥਾਤ ਕਿਸੇ ਦਾ ਦੋਸ਼ ਨਹੀਂ ਹੈ। ਹੋਣਾ ਸੀ ਸੋ ਹੋ ਗਿਆ, ਪਰ ਹੁਣ ਇਹੋ ਜਿਹੇ ਵਿਚਾਰਾਂ ਨਾਲ ਸੁਧਾਰੀਏ ਤਾਂ ਹੁਣ ਵੀ ਸੁਧਰ ਸਕਦਾ ਹੈ ਅਤੇ ਵਿਗੜੇ ਹੋਏ ਨੂੰ ਸੁਧਾਰਨਾ, ਉਸਦਾ ਨਾਮ ਹੀ ਧਰਮ ਹੈ। ਸੁਧਰੇ ਹੋਏ ਨੂੰ ਤਾਂ ਸੁਧਾਰਨ ਲਈ ਤਿਆਰ ਹੁੰਦੇ ਹਨ ਸਾਰੇ, ਪ੍ਰੰਤੂ ਵਿਗੜਿਆ ਉਸਨੂੰ ਸੁਧਾਰਨਾ, ਉਹ ਧਰਮ ਕਹਾਉਂਦਾ ਹੈ।

# ਮਾਨਵਸੇਵਾ ਹੀ ਪ੍ਰਭੂਸੇਵਾ

**ਪ੍ਰਸ਼ਨ ਕਰਤਾ :** ਮਾਨਵਸੇਵਾ, ਉਹ ਤਾਂ ਪ੍ਰਭੂਸੇਵਾ ਹੈ ਨਾ ?

**ਦਾਦਾ ਸ਼੍ਰੀ :** ਨਹੀਂ, ਪ੍ਰਭੂਸੇਵਾ ਨਹੀਂ। ਦੂਸਰਿਆਂ ਦੀ ਸੇਵਾ ਕਦੋਂ ਕਰਦੇ ਹੋ ? ਖੁਦ ਨੂੰ ਅੰਦਰ ਦੁੱਖ ਹੁੰਦਾ ਹੈ। ਤੁਹਾਨੂੰ ਕਿਸੇ ਮਨੁੱਖ ਉੱਤੇ ਦਇਆ ਆਵੇ, ਤਦ ਉਸਦੀ ਹਾਲਤ ਦੇਖ ਕੇ ਤੁਹਾਨੂੰ ਅੰਦਰ ਦੁੱਖ ਹੁੰਦਾ ਹੈ ਅਤੇ ਉਸ ਦੁੱਖ ਨੂੰ ਮਿਟਾਉਣ ਦੇ ਲਈ ਤੁਸੀਂ ਇਹ ਸਾਰੀ ਸੇਵਾ ਕਰਦੇ ਹੋ। ਅਰਥਾਤ ਇਹ ਸਭ ਕੁਝ ਖੁਦ ਦਾ ਦੁੱਖ ਮਿਟਾਉਣ ਦੇ ਲਈ ਹੈ। ਇੱਕ ਮਨੁੱਖ ਨੂੰ ਦਇਆ ਬਹੁਤ ਆਉਂਦੀ ਹੈ। ਉਹ ਕਹਿੰਦਾ ਹੈ ਕਿ ਮੈਂ ਦਇਆ ਕਰਕੇ ਇਹਨਾਂ ਲੋਕਾਂ ਨੂੰ ਇਹ ਦੇ ਦਿੱਤਾ, ਉਹ ਦੇ ਦਿੱਤਾ....., ਨਹੀਂ, ਓਏ, ਤੂੰ ਖੁਦ ਦਾ ਦੁੱਖ ਮਿਟਾਉਣ ਦੇ ਲਈ ਇਹਨਾਂ ਲੋਕਾਂ ਨੂੰ ਤੂੰ ਦਿੰਦਾ ਹੈਂ। ਤੁਹਾਨੂੰ ਸਮਝ ਵਿੱਚ ਆਈ ਇਹ ਗੱਲ ? ਬਹੁਤ ਗੂੜੀ ਗੱਲ ਹੈ ਇਹ, ਉੱਪਰੀ ਗੱਲ ਨਹੀਂ ਹੈ ਇਹ। ਖੁਦ ਦੇ ਦੁੱਖ ਮਿਟਾਉਣ ਦੇ ਲਈ ਦਿੰਦਾ ਹੈ। ਪਰ ਉਹ ਚੀਜ਼ ਚੰਗੀ ਹੈ। ਕਿਸੇ ਨੂੰ ਦੇਵੋਗੇ ਤਾਂ ਤੁਸੀਂ ਵੀ ਪਾਓਗੇ।

**ਪ੍ਰਸ਼ਨ ਕਰਤਾ :** ਪ੍ਰੰਤੂ ਲੋਕਾਂ ਦੀ ਸੇਵਾ ਉਹੀ ਭਗਵਤ ਸੇਵਾ ਹੈ ਜਾਂ ਫਿਰ ਅਮੂਰਤ ਨੂੰ ਮੂਰਤ ਰੂਪ ਦੇ ਕੇ ਪੂਜਾ ਕਰਨਾ, ਉਹ ?

**ਦਾਦਾ ਸ਼੍ਰੀ :** ਲੋਕਾਂ ਦੀ ਸੇਵਾ ਕਰਨ ਨਾਲ ਸਾਨੂੰ ਸੰਸਾਰ ਦੇ ਸਾਰੇ ਸੁੱਖ ਮਿਲਦੇ ਹਨ, ਭੌਤਿਕ ਸੁੱਖ, ਅਤੇ ਹੌਲੀ-ਹੌਲੀ, ਸਟੈੱਪ ਬਾਇ ਸਟੈੱਪ, ਮੋਕਸ਼ ਦੀ ਰਾਹ ਤੇ ਜਾਂਦੇ ਹਾਂ। ਪਰ ਉਹ ਹਰ ਇੱਕ ਅਵਤਾਰ ਵਿੱਚ ਇੰਝ ਨਹੀਂ ਹੁੰਦਾ ਹੈ। ਕਿਸੇ ਹੀ ਅਵਤਾਰ ਵਿੱਚ ਸੰਜੋਗ ਮਿਲ ਜਾਂਦਾ ਹੈ। ਬਾਕੀ, ਹਰ ਇੱਕ ਅਵਤਾਰ ਵਿੱਚ ਹੁੰਦਾ ਨਹੀਂ, ਇਸ ਲਈ ਉਹ ਸਿਧਾਂਤ ਰੂਪ ਨਹੀਂ ਹੈ।

# ...ਕਲਿਆਣ ਦੀਆਂ ਸ਼੍ਰੇਣੀਆਂ ਹੀ ਭਿੰਨ੍ਹ

ਸਮਾਜ ਕਲਿਆਣ ਕਰਦੇ ਹਨ, ਉਹ ਕੁਝ ਜਗਤ ਦਾ ਕਲਿਆਣ ਕੀਤਾ ਨਹੀਂ ਕਹਾਉਂਦਾ। ਉਹ ਤਾਂ ਇਕ ਸੰਸਾਰਿਕ ਭਾਵ ਹੈ। ਉਹ ਸਾਰਾ ਸਮਾਜ ਕਲਿਆਣ ਕਹਾਉਂਦਾ ਹੈ। ਇਹ ਜਿੰਨਾ, ਜਿੰਨਾ ਕੋਈ ਕਰ ਸਕੇ ਓਨਾ ਕਰਦੇ ਹਨ, ਉਹ ਸਾਰੀ ਸਥੂਲ ਭਾਸ਼ਾ ਕਹਾਉਂਦੀ ਹੈ, ਅਤੇ ਜਗਤ ਕਲਿਆਣ ਕਰਨਾ, ਉਹ ਤਾਂ ਸੂਖਮ ਭਾਸ਼ਾ, ਸੂਖਮਤਰ ਅਤੇ ਸੂਖਮਤਮ

ਭਾਸ਼ਾ ਹੈ। ਖਾਲੀ ਇਹੋ ਜਿਹੇ ਸੂਖਮਤਮ ਭਾਵ ਹੀ ਹੁੰਦੇ ਹਨ ਅਰਥਾਤ ਉਸਦੇ ਛਿੱਟੇ ਹੀ ਹੁੰਦੇ ਹਨ।

## ਸਮਾਜ ਸੇਵਾ ਪ੍ਰਕ੍ਰਿਤੀ ਸੁਭਾਅ

ਸਮਾਜ ਸੇਵਾ ਦੀ ਤਾਂ ਜਿਸਨੂੰ ਧੁੰਨ ਲੱਗੀ ਹੈ, ਇਸ ਲਈ ਉਹ ਘਰ ਵਿੱਚ ਬਹੁਤ ਧਿਆਨ ਨਹੀਂ ਦਿੰਦਾ ਅਤੇ ਬਾਹਰ ਦੇ ਲੋਕਾਂ ਦੀ ਸੇਵਾ ਵਿੱਚ ਉਹ ਲੱਗਿਆ ਹੋਇਆ ਹੈ, ਉਹ ਸਮਾਜ ਸੇਵਾ ਕਹਾਉਂਦੀ ਹੈ। ਅਤੇ ਇਹ ਦੂਜੇ ਤਾਂ ਖੁਦ ਦੇ ਅੰਦਰ ਦੇ ਭਾਵ ਕਹਾਉਂਦੇ ਹਨ। ਇਹ ਭਾਵ ਤਾਂ ਖੁਦ ਨੂੰ ਆਉਂਦੇ ਹੀ ਰਹਿੰਦੇ ਹਨ। ਕਿਸੇ ਉੱਤੇ ਦਇਆ ਆਏ, ਕਿਸੇ ਦੇ ਲਈ ਭਾਵਨਾਂਵਾਂ ਹੁੰਦੀਆਂ ਹਨ ਅਤੇ ਇਹੋ ਜਿਹਾ ਸਭ ਕੁਝ ਤਾਂ ਖੁਦ ਦੀ ਪ੍ਰਕ੍ਰਿਤੀ ਵਿੱਚ ਲਿਆਇਆ ਹੋਇਆ ਹੈ, ਪ੍ਰੰਤੂ ਅਖੀਰ ਵਿੱਚ ਇਹ ਸਾਰਾ ਪ੍ਰਕ੍ਰਿਤੀ ਧਰਮ ਹੀ ਹੈ। ਉਹ ਸਮਾਜ ਸੇਵਾ ਵੀ ਪ੍ਰਕ੍ਰਿਤੀ ਧਰਮ ਹੈ, ਉਸਨੂੰ ਪ੍ਰਕ੍ਰਿਤੀ ਸੁਭਾਅ ਕਹਿੰਦੇ ਹਨ ਕਿ ਇਸਦਾ ਸੁਭਾਅ ਇਹੋ ਜਿਹਾ ਹੈ, ਉਸਦਾ ਸੁਭਾਅ ਇਹੋ ਜਿਹਾ ਹੈ। ਕਿਸੇ ਦਾ ਦੁੱਖ ਦੇਣ ਦਾ ਸੁਭਾਅ ਹੁੰਦਾ ਹੈ, ਕਿਸੇ ਦਾ ਸੁੱਖ ਦੇਣ ਦਾ ਸੁਭਾਅ ਹੁੰਦਾ ਹੈ। ਇਹਨਾਂ ਦੋਹਾਂ ਦੇ ਸੁਭਾਅ ਪ੍ਰਕ੍ਰਿਤੀ ਸੁਭਾਅ ਕਹਾਉਂਦੇ ਹਨ, ਆਤਮ ਸੁਭਾਅ ਨਹੀਂ। ਪ੍ਰਕ੍ਰਿਤੀ ਵਿੱਚ ਜਿਹੋ ਜਿਹਾ ਮਾਲ ਭਰਿਆ ਹੋਇਆ ਹੈ, ਓਦਾਂ ਦਾ ਹੀ ਉਹਨਾਂ ਦਾ ਮਾਲ ਨਿਕਲਦਾ ਹੈ।

## ਸੇਵਾ-ਕੁਸੇਵਾ, ਪ੍ਰਕ੍ਰਿਤੀ ਸੁਭਾਅ

ਇਹ ਤੁਸੀਂ ਜੋ ਸੇਵਾ ਕਰਦੇ ਹੋ, ਉਹ ਪ੍ਰਕ੍ਰਿਤੀ ਸੁਭਾਅ ਹੈ ਅਤੇ ਇੱਕ ਮਨੁੱਖ ਕੁਸੇਵਾ ਕਰਦਾ ਹੈ, ਉਹ ਵੀ ਪ੍ਰਕ੍ਰਿਤੀ ਸੁਭਾਅ ਹੈ। ਇਸ ਵਿੱਚ ਤੁਹਾਡਾ ਪੁਰਸ਼ਾਰਥ ਨਹੀਂ ਹੈ ਅਤੇ ਉਸਦਾ ਵੀ ਪੁਰਸ਼ਾਰਥ ਨਹੀਂ ਹੈ, ਪਰ ਮਨ ਵਿੱਚ ਇੰਝ ਮੰਨਦੇ ਹਾਂ ਕਿ ਮੈਂ ਕਰਦਾ ਹਾਂ। ਹੁਣ 'ਮੈਂ ਕਰਦਾ ਹਾਂ' ਇਹੀ ਭ੍ਰਾਂਤੀ ਹੈ। ਇੱਥੇ ਇਹ 'ਗਿਆਨ' ਦੇਣ ਦੇ ਬਾਅਦ ਵੀ ਤੁਸੀਂ ਸੇਵਾ ਤਾਂ ਕਰਨ ਵਾਲੇ ਹੀ ਹੋ ਕਿਉਂਕਿ ਪ੍ਰਕ੍ਰਿਤੀ ਇਹੋ ਜਿਹੀ ਲਿਆਏ ਹੋ, ਪਰ ਉਹ ਸੇਵਾ ਫਿਰ ਸ਼ੁੱਧ ਸੇਵਾ ਹੋਵੇਗੀ। ਹਾਲੇ ਸ਼ੁਭ ਸੇਵਾ ਹੋ ਰਹੀ ਹੈ। ਸ਼ੁਭ ਸੇਵਾ ਭਾਵ ਬੰਧਨ ਵਾਲੀ ਸੇਵਾ, ਸੋਨੇ ਦੀ ਬੇੜੀ ਵੀ ਬੰਧਨ ਹੀ ਹੈ ਨਾ ! ਆਤਮ ਗਿਆਨ ਦੇ ਬਾਅਦ ਸਾਹਮਣੇ ਵਾਲੇ ਮਨੁੱਖ ਨੂੰ ਚਾਹੇ ਕੁਝ ਵੀ ਹੋਵੇ, ਪਰ ਤੁਹਾਨੂੰ ਦੁੱਖ ਹੁੰਦਾ ਹੀ ਨਹੀਂ ਅਤੇ ਉਸਦਾ ਦੁੱਖ ਦੂਰ ਹੁੰਦਾ ਹੈ। ਫਿਰ ਤੁਹਾਨੂੰ ਕਰੁਣਾ ਰਹੇਗੀ। ਇਹ ਅਜੇ ਤਾਂ ਤੁਹਾਨੂੰ ਦਇਆ ਰਹਿੰਦੀ ਹੈ ਕਿ ਬੇਚਾਰੇ ਨੂੰ ਕਿੰਨਾ

ਦੁੱਖ ਹੁੰਦਾ ਹੋਏਗਾ ? ਉਸਦੀ ਤੁਹਾਨੂੰ ਦਇਆ ਰਹਿੰਦੀ ਹੈ। ਉਹ ਦਇਆ ਹਮੇਸ਼ਾ ਸਾਨੂੰ ਦੁੱਖ ਦਿੰਦੀ ਹੈ। ਦਇਆ ਹੋਵੇ, ਉੱਥੇ ਹੰਕਾਰ ਹੁੰਦਾ ਹੈ। ਦਇਆ ਦੇ ਭਾਵ ਦੇ ਬਿਨਾਂ ਪ੍ਰਕ੍ਰਿਤੀ ਸੇਵਾ ਕਰਦੀ ਹੀ ਨਹੀਂ ਅਤੇ ਆਤਮ ਗਿਆਨ ਦੇ ਬਾਅਦ ਤੁਹਾਨੂੰ ਕਰੁਣਾ ਭਾਵ ਰਹੇਗਾ।'

ਸੇਵਾ ਭਾਵ ਦਾ ਫਲ ਭੌਤਿਕ ਸੁੱਖ ਹੈ ਅਤੇ ਕੁਸੇਵਾ ਭਾਵ ਦਾ ਫਲ ਭੌਤਿਕ ਦੁੱਖ ਹੈ। ਸੇਵਾ ਭਾਵ ਨਾਲ ਖੁਦ ਦਾ 'ਮੈਂ' ਨਹੀਂ ਮਿਲਦਾ। ਪਰ ਜਦੋਂ ਤੱਕ 'ਮੈਂ' ਨਾ ਮਿਲੇ, ਤਦ ਤੱਕ ਓਬਲਾਈਜ਼ਿੰਗ ਨੇਚਰ ਰੱਖਣਾ।

## ਸੱਚਾ ਸਮਾਜ ਸੇਵਕ

ਤੁਸੀਂ ਕਿਸ ਦੀ ਮਦਦ ਕਰਦੇ ਹੋ ?

**ਪ੍ਰਸ਼ਨ ਕਰਤਾ :** ਸਮਾਜ ਦੀ ਸੇਵਾ ਵਿੱਚ ਬਹੁਤ ਸਮਾਂ ਦਿੰਦਾ ਹਾਂ।

**ਦਾਦਾ ਸ਼੍ਰੀ :** ਸਮਾਜ ਦੀ ਸੇਵਾ ਤਾਂ ਕਈ ਤਰ੍ਹਾਂ ਦੀ ਹੁੰਦੀ ਹੈ। ਜਿਸ ਸਮਾਜ ਸੇਵਾ ਵਿੱਚ, ਜ਼ਰਾ ਜਿੰਨਾ ਵੀ 'ਸਮਾਜ ਸੇਵਕ' ਹਾਂ' ਇਹ ਆਭਾਸ (ਭਰਮ) ਨਾ ਰਹੇ ਨਾ, ਉਹੀ ਸਮਾਜ ਸੇਵਾ ਸੱਚੀ।

**ਪ੍ਰਸ਼ਨ ਕਰਤਾ :** ਇਹ ਗੱਲ ਠੀਕ ਹੈ।

**ਦਾਦਾ ਸ਼੍ਰੀ :** ਬਾਕੀ, ਸਮਾਜ ਸੇਵਕ ਤਾਂ ਥਾਂ-ਥਾਂ ਤੇ ਹਰੇਕ ਵਿਭਾਗ ਵਿੱਚ ਦੋ-ਦੋ, ਚਾਰ-ਚਾਰ ਹੁੰਦੇ ਹਨ। ਸਫੇਦ ਟੋਪੀ ਪਾ ਕੇ ਘੁੰਮਦੇ ਰਹਿੰਦੇ ਹਨ, ਸਮਾਜ ਸੇਵਕ ਹਾਂ। ਪਰ ਉਹ ਆਭਾਸ ਭੁੱਲ ਜਾਣ, ਤਦ ਉਹ ਸੱਚਾ ਸੇਵਕ !

**ਪ੍ਰਸ਼ਨ ਕਰਤਾ :** ਕੁਝ ਚੰਗਾ ਕੰਮ ਕਰੀਏ, ਤਾਂ ਅੰਦਰ ਹੰਕਾਰ ਆ ਜਾਂਦਾ ਹੈ ਕਿ ਮੈਂ ਕੀਤਾ ਹੈ।

**ਦਾਦਾ ਸ਼੍ਰੀ :** ਉਹ ਤਾਂ ਆ ਜਾਂਦਾ ਹੈ।

**ਪ੍ਰਸ਼ਨ ਕਰਤਾ :** ਤਾਂ ਉਸ ਨੂੰ ਭੁਲਾਉਣ ਲਈ ਕੀ ਕਰਨਾ ਹੈ ?

**ਦਾਦਾ ਸ਼੍ਰੀ :** ਪਰ ਇਹ, ਸਮਾਜ ਸੇਵਕ ਹਾਂ, ਉਸਦਾ ਹੰਕਾਰ ਨਹੀਂ ਆਉਣਾ ਚਾਹੀਦਾ ਹੈ। ਚੰਗਾ ਕੰਮ ਕਰਦਾ ਹੈ, ਤਾਂ ਉਸਦਾ ਹੰਕਾਰ ਆਉਂਦਾ ਹੈ, ਤਾਂ ਫਿਰ ਆਪਣੇ ਭਗਵਾਨ ਨੂੰ

ਜਿਸਨੂੰ ਮੰਨਦੇ ਹੋ, ਉਹਨਾਂ ਨੂੰ ਕਹਿਣਾ ਕਿ ਹੇ ਭਗਵਾਨ, ਮੈਨੂੰ ਹੰਕਾਰ ਨਹੀਂ ਕਰਨਾ ਹੈ, ਫਿਰ ਵੀ ਹੋ ਜਾਂਦਾ ਹੈ, ਮੈਨੂੰ ਖ਼ਿਮਾ ਕਰਨਾ ! ਏਨਾ ਹੀ ਕਰਨਾ। ਹੋਏਗਾ ਏਨਾ ?

**ਪ੍ਰਸ਼ਨ ਕਰਤਾ :** ਹੋਏਗਾ।

**ਦਾਦਾ ਸ਼੍ਰੀ :** ਏਨਾ ਕਰਨਾ ਨਾ !

ਸਮਾਜ ਸੇਵਾ ਦਾ ਅਰਥ ਕੀ ? ਉਹ ਕਾਫ਼ੀ ਕੁਝ 'ਮਾਈ' ਤੋੜ ਦਿੰਦੀ ਹੈ। 'ਮਾਈ' (ਮੇਰਾ) ਜੇ ਪੂਰੀ ਤਰ੍ਹਾਂ ਖਤਮ ਹੋ ਜਾਏ ਤਾਂ ਖੁਦ ਪ੍ਰਮਾਤਮਾ ਹੈ ! ਉਸਨੂੰ ਫਿਰ ਸੁੱਖ ਵਰਤੇਗਾ ਹੀ ਨਾ !

## ਸੇਵਾ ਵਿੱਚ ਹੰਕਾਰ

**ਪ੍ਰਸ਼ਨ ਕਰਤਾ :** ਤਾਂ ਇਸ ਜਗਤ ਦੇ ਲਈ ਸਾਨੂੰ ਕੁਝ ਵੀ ਕਰਨ ਦੇ ਲਈ ਬਚਦਾ ਨਹੀਂ ਹੈ।

**ਦਾਦਾ ਸ਼੍ਰੀ :** ਤੁਹਾਡੇ ਕਰਨ ਦਾ ਸੀ ਹੀ ਨਹੀਂ, ਇਹ ਤਾਂ ਹੰਕਾਰ ਖੜਾ ਹੋਇਆ ਹੈ। ਇਹ ਮਨੁੱਖ ਇੱਕਲੇ ਹੀ ਹੰਕਾਰ ਕਰਦੇ ਹਨ, 'ਕਿ ਮੈਂ ਕੀਤਾ'।

**ਪ੍ਰਸ਼ਨ ਕਰਤਾ :** ਇਹ ਭੈਣ ਜੀ ਡਾਕਟਰ ਹਨ। ਇਕ ਗਰੀਬ 'ਪੇਸ਼ੰਟ' ਆਇਆ, ਉਸਦੇ ਲਈ ਦਇਆ ਹੁੰਦੀ ਹੈ, ਸੇਵਾ ਕਰਦੀ ਹੈ। ਤੁਹਾਡੇ ਕਹੇ ਅਨੁਸਾਰ ਤਾਂ ਫਿਰ ਦਇਆ ਕਰਨ ਦਾ ਕੋਈ ਸਵਾਲ ਹੀ ਨਹੀਂ ਰਹਿੰਦਾ ਨਾ ?

**ਦਾਦਾ ਸ਼੍ਰੀ :** ਉਹ ਦਇਆ ਵੀ ਕੁਦਰਤੀ ਹੈ, ਪਰ ਫਿਰ ਹੰਕਾਰ ਕਰਦਾ ਹੈ ਕਿ ਮੈਂ ਕਿੰਨੀ ਦਇਆ ਕੀਤੀ ! ਹੰਕਾਰ ਨਾ ਕਰੇ ਤਾਂ ਕੋਈ ਹਰਜ਼ ਨਹੀਂ। ਪਰ ਹੰਕਾਰ ਕੀਤੇ ਬਿਨਾਂ ਰਹਿੰਦਾ ਨਹੀਂ ਨਾ !

## ਸੇਵਾ ਵਿੱਚ ਸਮਰਪਣ

**ਪ੍ਰਸ਼ਨ ਕਰਤਾ :** ਇਸ ਸੰਸਾਰ ਦੀ ਸੇਵਾ ਵਿੱਚ ਪ੍ਰਮਾਤਮਾ ਦੀ ਸੇਵਾ ਦਾ ਭਾਵ ਰੱਖ ਕੇ ਸੇਵਾ ਕਰੇ, ਉਹ ਫਰਜ਼ ਵਿੱਚ ਆਉਂਦਾ ਹੈ ਨਾ ?

**ਦਾਦਾ ਸ਼੍ਰੀ :** ਹਾਂ, ਉਸਦਾ ਫਲ ਪੁੰਨ ਮਿਲਦਾ ਹੈ, ਮੋਕਸ਼ ਨਹੀਂ ਮਿਲਦਾ।

**ਪ੍ਰਸ਼ਨ ਕਰਤਾ :** ਉਸਦਾ ਫਲ ਹਾਜ਼ਰ-ਨਾਜ਼ਰ ਪ੍ਰਮਾਤਮਾ ਨੂੰ ਸੌਂਪ ਦੇਈਏ, ਫਿਰ ਵੀ ਮੋਕਸ਼ ਨਹੀਂ ਮਿਲੇਗਾ ?

**ਦਾਦਾ ਸ਼੍ਰੀ :** ਏਦਾਂ ਫਲ ਸੌਂਪਿਆ ਨਹੀਂ ਜਾਂਦਾ ਹੈ ਨਾ ਕਿਸੇ ਤੋਂ।

**ਪ੍ਰਸ਼ਨ ਕਰਤਾ :** ਮਾਨਸਿਕ ਸਮਰਪਣ ਕਰੀਏ ਤਾਂ ?

**ਦਾਦਾ ਸ਼੍ਰੀ :** ਉਹ ਸਮਰਪਣ ਕਰੇ ਤਾਂ ਵੀ ਕੋਈ ਫ਼ਲ ਲੈਂਦਾ ਨਹੀਂ ਹੈ ਅਤੇ ਕੋਈ ਦਿੰਦਾ ਵੀ ਨਹੀਂ ਹੈ। ਉਹ ਤਾਂ ਕੇਵਲ ਗੱਲਾਂ ਹੀ ਹਨ। ਸੱਚਾ ਧਰਮ ਤਾਂ 'ਗਿਆਨੀ ਪੁਰਖ' ਆਤਮਾ ਪ੍ਰਦਾਨ ਕਰੇ, ਉਦੋਂ ਤੋਂ ਆਪਣੇ ਆਪ ਚੱਲਦਾ ਰਹਿੰਦਾ ਹੈ, ਅਤੇ ਵਿਹਾਰ ਧਰਮ ਤਾਂ ਸਾਨੂੰ ਕਰਨਾ ਪੈਂਦਾ ਹੈ। ਸਿੱਖਣਾ ਪੈਂਦਾ ਹੈ।

## ਭੌਤਿਕ ਸੰਪੰਨਤਾ, ਬਾਈ ਪਰੋਡਕਸ਼ਨ ਵਿੱਚ

**ਪ੍ਰਸ਼ਨ ਕਰਤਾ :** ਭੌਤਿਕ ਸੰਪੰਨਤਾ ਪ੍ਰਾਪਤ ਕਰਨ ਦੀ ਇੱਛਾ ਜਾਂ ਕੋਸ਼ਿਸ਼ ਕੀ ਅਧਿਆਤਮਿਕ ਵਿਕਾਸ ਵਿੱਚ ਰੁਕਾਵਟ ਹੁੰਦੀ ਹੈ ? ਜੇਕਰ ਰੁਕਾਵਟ ਹੁੰਦੀ ਹੈ ਤਾਂ ਕਿਵੇਂ ਅਤੇ ਰੁਕਾਵਟ ਨਾ ਹੋਵੇ ਤਾਂ ਕਿਵੇਂ ?

**ਦਾਦਾ ਸ਼੍ਰੀ :** ਭੌਤਿਕ ਸੰਪੰਨਤਾ ਪ੍ਰਾਪਤ ਕਰਨੀ ਹੋਵੇ ਤਾਂ ਸਾਨੂੰ ਇਸ ਦਿਸ਼ਾ ਵਿੱਚ ਜਾਣਾ, ਅਧਿਆਤਮਕ ਸੰਪੰਨਤਾ ਪ੍ਰਾਪਤ ਕਰਨੀ ਹੋਵੇ ਤਾਂ ਇਸ ਦੂਸਰੀ ਦਿਸ਼ਾ ਵਿੱਚ ਜਾਣਾ। ਅਸੀਂ ਇੱਕ ਦਿਸ਼ਾ ਵਿੱਚ ਜਾਣਾ ਹੈ, ਉਸਦੇ ਬਜਾਏ ਅਸੀਂ ਜੇ ਦੂਜੀ ਦਿਸ਼ਾ ਵਿੱਚ ਜਾਈਏ ਤਾਂ ਰੁਕਾਵਟ ਹੋਵੇਗੀ ਕਿ ਨਹੀਂ ?

**ਪ੍ਰਸ਼ਨ ਕਰਤਾ :** ਹਾਂ, ਉਹ ਰੁਕਾਵਟ ਕਹਾਵੇਗੀ।

**ਦਾਦਾ ਸ਼੍ਰੀ :** ਅਰਥਾਤ ਪੂਰੀ ਤਰ੍ਹਾਂ ਰੁਕਾਵਟ ਹੈ। ਅਧਿਆਤਮਿਕ ਇਹ ਦਿਸ਼ਾ ਹੈ ਤਾਂ ਭੌਤਿਕ ਸਾਹਮਣੇ ਵਾਲੀ ਦਿਸ਼ਾ ਹੈ।

**ਪ੍ਰਸ਼ਨ ਕਰਤਾ :** ਪਰ ਭੌਤਿਕ ਸੰਪੰਨਤਾ ਬਗੈਰ ਇਹ ਕਿਵੇਂ ਹੋਵੇ ?

**ਦਾਦਾ ਸ਼੍ਰੀ :** ਭੌਤਿਕ ਸੰਪੰਨਤਾ ਇਸ ਸੰਸਾਰ ਵਿੱਚ ਕੀ ਕੋਈ ਕਰ ਸਕਿਆ ਹੈ ? ਸਾਰੇ ਲੋਕ ਭੌਤਿਕ ਸੰਪੰਨਤਾ ਦੇ ਪਿੱਛੇ ਪਏ ਹੋਏ ਹਨ। ਹੋ ਗਈ ਹੈ ਕਿਸੇ ਦੀ ?

**ਪ੍ਰਸ਼ਨ ਕਰਤਾ :** ਥੋੜੇ, ਕੁਝ ਦੀ ਹੀ ਹੁੰਦੀ ਹੈ, ਸਾਰਿਆਂ ਦੀ ਨਹੀਂ ਹੁੰਦੀ।

**ਦਾਦਾ ਸ਼੍ਰੀ :** ਮਨੁੱਖ ਦੇ ਹੱਥ ਸੱਤਾ ਨਹੀਂ ਹੈ ਉਹ। ਜਿੱਥੇ ਸੱਤਾ ਨਹੀਂ ਹੈ, ਉੱਥੇ ਐਂਵੇ ਰੌਲਾ ਪਾਈਏ, ਉਸਦਾ ਫ਼ਾਇਦਾ ਕੀ ਹੈ ? ਮੀਨਿੰਗਲੈੱਸ !

**ਪ੍ਰਸ਼ਨ ਕਰਤਾ :** ਜਦੋਂ ਤੱਕ ਉਸਦੀ ਕੋਈ ਕਾਮਨਾ ਹੈ, ਤਦ ਤੱਕ ਅਧਿਆਤਮ ਵਿੱਚ ਕਿਸ ਤਰ੍ਹਾਂ ਜਾ ਸਕਾਂਗੇ ?

**ਦਾਦਾ ਸ਼੍ਰੀ :** ਹਾਂ, ਕਾਮਨਾ ਹੁੰਦੀ ਹੈ, ਉਹ ਠੀਕ ਹੈ। ਕਾਮਨਾ ਹੁੰਦੀ ਹੈ, ਪਰ ਸਾਡੇ ਹੱਥ ਵਿੱਚ ਸੱਤਾ ਨਹੀਂ ਹੈ ਉਹ।

**ਪ੍ਰਸ਼ਨ ਕਰਤਾ :** ਉਹ ਕਾਮਨਾ ਕਿਸ ਤਰ੍ਹਾਂ ਮਿਟੇ ?

**ਦਾਦਾ ਸ਼੍ਰੀ :** ਉਸਦੀ ਕਾਮਨਾ ਦੇ ਲਈ ਇਸ ਤਰ੍ਹਾਂ ਸਭ ਆਉਂਦਾ ਹੈ ਫਿਰ। ਤੁਹਾਨੂੰ ਬਹੁਤ ਉਸਦੀ ਮੱਥਾਪੱਚੀ ਨਹੀਂ ਕਰਨੀ ਹੈ। ਅਧਿਆਤਮਿਕ ਕਰਦੇ ਰਹੋ। ਇਹ ਭੌਤਿਕ ਸੰਪੰਨਤਾ ਤਾਂ ਬਾਇ ਪ੍ਰੋਡਕਟ ਹੈ। ਤੁਸੀਂ ਅਧਿਆਤਮਿਕ ਪ੍ਰੋਡਕਸ਼ਨ ਸ਼ੁਰੂ ਕਰੋ ਤਾਂ ਇਸ ਦਿਸ਼ਾ ਵਿੱਚ ਜਾਵੋ ਅਤੇ ਅਧਿਆਤਮਿਕ ਪ੍ਰੋਡਕਸ਼ਨ ਸ਼ੁਰੂ ਕਰੋ ਤਾਂ ਭੌਤਿਕ ਸੰਪੰਨਤਾਵਾਂ, ਬਾਇ ਪ੍ਰੋਡਕਟ, ਤੁਹਾਨੂੰ ਫ੍ਰੀ ਆਫ਼ ਕਾੱਸਟ ਮਿੱਲਣਗੀਆਂ।

**ਪ੍ਰਸ਼ਨ ਕਰਤਾ :** ਅਧਿਆਤਮ ਵਾਂਗ ਜਾਣਾ ਹੋਵੇ ਤਾਂ, ਕੀ ਕਹਿਣਾ ਚਾਹੁੰਦੇ ਹੋ ? ਕਿਸ ਤਰ੍ਹਾਂ ਜਾਣਾ ?

**ਦਾਦਾ ਸ਼੍ਰੀ :** ਨਹੀਂ, ਪਰ ਪਹਿਲਾਂ ਇਹ ਸਮਝ ਵਿੱਚ ਆਉਂਦਾ ਹੈ ਕਿ ਅਧਿਆਤਮ ਦਾ ਤੁਸੀਂ ਪ੍ਰੋਡਕਸ਼ਨ ਕਰੋ ਤਾਂ ਭੌਤਿਕ ਬਾਇ ਪ੍ਰੋਡਕਟ ਹੈ ? ਇਹ ਤੁਹਾਡੀ ਸਮਝ ਵਿੱਚ ਆਉਂਦਾ ਹੈ ?

**ਪ੍ਰਸ਼ਨ ਕਰਤਾ :** ਇਹ ਮੰਨਦਾ ਹਾਂ ਕਿ ਤੁਸੀਂ ਕਹਿੰਦੇ ਹੋ, ਉਹ ਮੇਰੀ ਸਮਝ ਵਿੱਚ ਨਹੀਂ ਆਉਂਦਾ ਹੈ।

**ਦਾਦਾ ਸ਼੍ਰੀ :** ਇਸ ਲਈ ਮੰਨੋ ਇਹ ਸਾਰਾ ਬਾਇ ਪ੍ਰੋਡਕਟ ਹੈ।

ਬਾਇ ਪ੍ਰੋਡਕਟ ਮਤਲਬ ਫ੍ਰੀ ਆਫ਼ ਕਾੱਸਟ। ਇਸ ਸੰਸਾਰ ਦੇ ਸਾਰੇ ਵਿਨਾਸ਼ੀ ਸੁੱਖ ਫ੍ਰੀ ਆਫ਼ ਕਾੱਸਟ ਮਿਲੇ ਹੋਏ ਹਨ। ਅਧਿਆਤਮਿਕ ਸੁੱਖ ਪ੍ਰਾਪਤ ਕਰਨ ਜਾਓ, ਰਾਹ ਵਿੱਚ ਇਹ ਬਾਇ ਪ੍ਰੋਡਕਸ਼ਨ ਮਿਲਿਆ ਹੈ।

**ਪ੍ਰਸ਼ਨ ਕਰਤਾ :** ਅਸੀਂ ਇਹੋ ਜਿਹੇ ਕਈ ਲੋਕ ਵੇਖੇ ਹਨ ਕਿ ਜੋ ਅਧਿਆਤਮ ਵਿੱਚ ਜਾਂਦੇ ਨਹੀਂ ਹਨ, ਪਰ ਭੌਤਿਕ ਰੂਪ ਵਿੱਚ ਬਹੁਤ ਸੰਪੰਨ ਹਨ, ਅਤੇ ਉਸ ਵਿੱਚ ਉਹ ਸੁਖੀ ਹਨ।

**ਦਾਦਾ ਸ਼੍ਰੀ :** ਹਾਂ, ਉਹ ਅਧਿਆਤਮ ਵਿੱਚ ਜਾਂਦੇ ਨਜ਼ਰ ਨਹੀਂ ਆਉਂਦੇ, ਪਰ ਉਹਨਾਂ ਨੇ ਜੋ ਅਧਿਆਤਮ ਕੀਤਾ ਸੀ, ਉਸਦਾ ਫਲ ਹੈ ਇਹ।

**ਪ੍ਰਸ਼ਨ ਕਰਤਾ :** ਮਤਲਬ, ਇਸ ਜਨਮ ਵਿੱਚ ਅਧਿਆਤਮ ਕਰੋ, ਤਾਂ ਅਗਲੇ ਜਨਮ ਵਿੱਚ ਭੌਤਿਕ ਸੁੱਖ ਮਿਲੇਗਾ ?

**ਦਾਦਾ ਸ਼੍ਰੀ :** ਹਾਂ, ਉਸਦਾ ਫਲ ਅਗਲੇ ਜਨਮ ਵਿੱਚ ਮਿਲੇਗਾ ਤੁਹਾਨੂੰ। ਫਲ ਦਿਖਦਾ ਹੈ ਅੱਜ ਅਤੇ ਅੱਜ ਅਧਿਆਤਮ ਵਿੱਚ ਨਹੀਂ ਵੀ ਹੋਵੇ।

## ਕੰਮ ਦਾ ਉਦੇਸ਼, ਸੇਵਾ ਜਾਂ ਧਨ-ਮਾਲ (ਲੱਛਮੀ)

ਹਰ ਇੱਕ ਕੰਮ ਦਾ ਉਦੇਸ਼ ਹੁੰਦਾ ਹੈ ਕਿ ਕਿਹੜੇ ਉਦੇਸ਼ ਨਾਲ ਇਹ ਕੰਮ ਕੀਤਾ ਜਾ ਰਿਹਾ ਹੈ। ਉਸ ਵਿੱਚ ਉੱਚਾ ਉਦੇਸ਼ ਜੇ ਤੈਅ ਕੀਤਾ ਜਾਵੇ, ਭਾਵ ਕੀ ਕਿ ਇਹ ਹਸਪਤਾਲ ਸ਼ੁਰੂ ਕਰਨਾ ਹੈ, ਮਤਲਬ ਪੇਸ਼ੈਂਟ ਕਿਵੇਂ ਤੰਦਰੁਸਤੀ ਪ੍ਰਾਪਤ ਕਰਨ, ਕਿਵੇਂ ਸੁਖੀ ਹੋਵੇ, ਕਿਵੇਂ ਉਹ ਲੋਕ ਅਨੰਦ ਮੰਗਲ ਪ੍ਰਾਪਤ ਕਰਨ, ਕਿਵੇਂ ਉਹਨਾਂ ਦੀ ਜੀਵਨ ਸ਼ਕਤੀ ਵਧੇ, ਇਹੋ ਜਿਹਾ ਆਪਣਾ ਉੱਚਾ ਉਦੇਸ਼ ਤੈਅ ਕੀਤਾ ਹੋਵੇ ਅਤੇ ਸੇਵਾ ਭਾਵ ਨਾਲ ਹੀ ਕੰਮ ਕੀਤਾ ਜਾਏ, ਤਦ ਉਸਦਾ ਬਾਇ ਪ੍ਰੋਡਕਸ਼ਨ ਕੀ ? ਪੈਸਾ ! ਇਸ ਲਈ ਲੱਛਮੀ ਉਹ ਬਾਇ ਪ੍ਰੋਡਕਟ ਹੈ, ਉਸਨੂੰ ਪ੍ਰੋਡਕਸ਼ਨ ਨਾ ਮੰਨਣਾ। ਸਾਰਾ ਸੰਸਾਰ ਲੱਛਮੀ ਦਾ ਹੀ ਪ੍ਰੋਡਕਸ਼ਨ ਕਰਦਾ ਹੈ, ਇਸ ਲਈ ਫਿਰ ਉਸਨੂੰ ਬਾਇ ਪ੍ਰੋਡਕਸ਼ਨ ਦਾ ਲਾਭ ਮਿਲਦਾ ਨਹੀਂ ਹੈ।

ਇਸ ਲਈ, ਸੇਵਾ ਭਾਵ ਇੱਕਲਾ ਹੀ ਤੁਸੀਂ ਨਿਸ਼ਚਿਤ ਕਰੋ ਤਾਂ ਉਸ ਵਿੱਚ ਬਾਇ ਪ੍ਰੋਡਕਸ਼ਨ ਵਿੱਚ ਲੱਛਮੀ ਤਾਂ ਫਿਰ ਹੋਰ ਜ਼ਿਆਦਾ ਆਉਂਦੀ ਹੈ। ਇਸ ਲਈ ਲੱਛਮੀ ਨੂੰ ਜੇ ਬਾਇ ਪ੍ਰੋਡਕਟ ਵਿੱਚ ਹੀ ਰਹਿਣ ਦਿਓ ਤਾਂ ਲੱਛਮੀ ਜ਼ਿਆਦਾ ਆਉਂਦੀ ਹੈ, ਪਰ ਇਹ ਤਾਂ

ਲੱਛਮੀ ਦੇ ਉਦੇਸ਼ ਨਾਲ ਹੀ ਲੱਛਮੀ ਦਾ ਪ੍ਰੋਡਕਸ਼ਨ ਕਰਦੇ ਹਨ, ਇਸ ਲਈ ਲੱਛਮੀ ਆਉਂਦੀ ਨਹੀਂ। ਇਸ ਲਈ ਅਸੀਂ ਤੁਹਾਨੂੰ ਉਦੇਸ਼ ਦਸਦੇ ਹਾਂ ਕਿ ਇਹ ਉਦੇਸ਼ ਰੱਖੋ, 'ਨਿਰੰਤਰ ਸੇਵਾ ਭਾਵ', ਤਾਂ ਬਾਇ ਪ੍ਰੋਡਕਟ ਆਪਣੇ ਆਪ ਆਉਂਦਾ ਹੀ ਰਹੇਗਾ। ਜਿਵੇਂ ਬਾਇ ਪ੍ਰੋਡਕਟ ਦੇ ਲਈ ਕੋਈ ਮਿਹਨਤ ਨਹੀਂ ਕਰਨੀ ਪੈਂਦੀ, ਖਰਚਾ ਨਹੀਂ ਕਰਨਾ ਪੈਂਦਾ, ਉਹ ਫ੍ਰੀ ਆਫ਼ ਕਾੱਸਟ ਹੁੰਦਾ ਹੈ, ਉਸ ਤਰ੍ਹਾਂ ਹੀ ਇਹ ਲੱਛਮੀ ਵੀ ਫ੍ਰੀ ਆਫ਼ ਕਾੱਸਟ ਮਿਲਦੀ ਹੈ। ਤੁਹਾਨੂੰ ਇਹੋ ਜਿਹੀ ਲੱਛਮੀ ਚਾਹੀਦੀ ਹੈ ਕਿ ਆਨ (ਦਲਾਲੀ ਦਾ ਪੈਸਾ) ਦਾ ਪੈਸਾ ਚਾਹੀਦਾ ਹੈ ? ਆਨ ਦਾ ਪੈਸਾ ਨਹੀਂ ਚਾਹੀਦਾ ? ਤਾਂ ਠੀਕ ਹੈ ! ਇਹ ਫ੍ਰੀ ਆਫ਼ ਕਾੱਸਟ ਮਿਲੇ, ਉਹ ਕਿੰਨਾ ਚੰਗਾ !

ਇਸ ਲਈ ਸੇਵਾ ਭਾਵ ਨਿਸ਼ਚਿਤ ਕਰੋ, ਮਨੁੱਖੀ ਸੇਵਾ। ਕਿਉਂਕਿ 'ਅਸੀਂ ਹਸਪਤਾਲ ਖੋਲਿਆ' ਅਰਥਾਤ ਅਸੀਂ ਜੋ ਵਿਦਿਆ (ਪੜ੍ਹਾਈ) ਜਾਣਦੇ ਹਾਂ, ਉਸ ਵਿਦਿਆ ਦਾ ਸੇਵਾ ਭਾਵ ਲਈ ਵਰਤੋਂ ਕਰਨਾ, ਇਹੀ ਸਾਡਾ ਉਦੇਸ਼ ਹੋਣਾ ਚਾਹੀਦਾ ਹੈ। ਉਸਦੇ ਸਿੱਟੇ ਵਜੋਂ ਦੂਜੀਆਂ ਚੀਜ਼ਾਂ ਤਾਂ ਫ੍ਰੀ ਆਫ਼ ਕਾੱਸਟ ਮਿਲਦੀਆਂ ਰਹਿਣਗੀਆਂ ਅਤੇ ਲੱਛਮੀ ਦੀ ਤਾਂ ਫਿਰ ਕਦੇ ਕਮੀ ਹੀ ਨਹੀਂ ਰਹੇਗੀ, ਅਤੇ ਜੋ ਕੇਵਲ ਲੱਛਮੀ ਦੇ ਲਈ ਹੀ ਕਰਨ ਗਏ, ਉਹਨਾਂ ਨੂੰ ਘਾਟਾ ਹੋਇਆ। ਹਾਂ, ਲੱਛਮੀ ਦੇ ਲਈ ਹੀ ਕਾਰਖਾਨਾ ਬਣਾਇਆ ਤਾਂ ਬਾਇ ਪ੍ਰੋਡਕਟ ਤਾਂ ਰਿਹਾ ਹੀ ਨਹੀਂ ਨਾ ! ਕਿਉਂਕਿ ਲੱਛਮੀ ਹੀ ਬਾਇ ਪ੍ਰੋਡਕਟ ਹੈ, ਬਾਇ ਪ੍ਰੋਡਕਸ਼ਨ ਦੀ ! ਇਸ ਲਈ ਅਸੀਂ ਪ੍ਰੋਡਕਸ਼ਨ ਤੈਅ ਕਰਨਾ ਹੈ, ਫਿਰ ਬਾਇ ਪ੍ਰੋਡਕਟ ਫ੍ਰੀ ਆਫ਼ ਕਾੱਸਟ ਮਿਲਦਾ ਰਹੇਗਾ।

## ਜਗਤ ਕਲਿਆਣ, ਉਹੀ ਪ੍ਰੋਡਕਸ਼ਨ

ਆਤਮਾ ਪ੍ਰਾਪਤ ਕਰਨ ਦੇ ਲਈ ਜੋ ਕੀਤਾ ਜਾਂਦਾ ਹੈ, ਉਹ ਪ੍ਰੋਡਕਸ਼ਨ ਹੈ ਅਤੇ ਉਸਦੇ ਕਾਰਨ ਬਾਇ ਪ੍ਰੋਡਕਟ ਮਿਲਦਾ ਹੈ ਅਤੇ ਅਤੇ ਸੰਸਾਰ ਦੀਆਂ ਸਾਰੀਆਂ ਜ਼ਰੂਰਤਾਂ ਪ੍ਰਾਪਤ ਹੁੰਦੀਆਂ ਹਨ। ਮੈਂ ਆਪਣਾ ਇੱਕ ਹੀ ਤਰ੍ਹਾਂ ਦਾ ਪ੍ਰੋਡਕਸ਼ਨ ਰੱਖਦਾ ਹਾਂ, 'ਜਗਤ ਪਰਮ ਸ਼ਾਂਤੀ ਪ੍ਰਾਪਤ ਕਰੇ ਅਤੇ ਕਿੰਨੇ ਹੀ ਮੋਕਸ਼ ਪ੍ਰਾਪਤ ਕਰਨ।' ਇਹ ਮੇਰਾ ਪ੍ਰੋਡਕਸ਼ਨ ਅਤੇ ਉਸਦਾ ਬਾਇ ਪ੍ਰੋਡਕਟ ਮੈਨੂੰ ਮਿਲਦਾ ਹੀ ਰਹਿੰਦਾ ਹੈ। ਇਹ ਚਾਹ-ਪਾਣੀ ਸਾਨੂੰ, ਤੁਹਾਡੇ ਤੋਂ ਕੁਝ ਵੱਖਰੀ ਤਰ੍ਹਾਂ ਦੇ ਮਿਲਦੇ ਹਨ। ਉਸਦਾ ਕੀ ਕਾਰਨ ਹੈ ? ਤੁਹਾਡੀ ਤੁਲਣਾ ਵਿੱਚ ਮੇਰਾ ਪ੍ਰੋਡਕਸ਼ਨ ਉੱਚੇ ਸਤਰ ਦਾ ਹੈ। ਇੰਝ ਹੈ ਤੁਹਾਡਾ ਪ੍ਰੋਡਕਸ਼ਨ ਉੱਚੇ ਸਤਰ ਦਾ ਹੋਵੇ, ਤਾਂ ਬਾਇ

ਪ੍ਰੋਡਕਸ਼ਨ ਵੀ ਉੱਚੇ ਸਤਰ ਦਾ ਆਏਗਾ। ਹਰ ਇੱਕ ਕੰਮ ਦਾ ਉਦੇਸ਼ ਹੁੰਦਾ ਹੈ। ਜੇ ਸੇਵਾ ਭਾਵ ਦਾ ਉਦੇਸ਼ ਹੋਏਗਾ, ਤਾਂ ਪੈਸਾ 'ਬਾਇ ਪ੍ਰੋਡਕਟ' ਵਿੱਚ ਮਿਲੇਗਾ ਹੀ।

## ਸੇਵਾ ਅਪ੍ਰਤੱਖ ਰੂਪ ਵਿੱਚ ਭਗਵਾਨ ਦੀ

ਦੂਸਰਾ ਸਾਰਾ ਪ੍ਰੋਡਕਸ਼ਨ ਬਾਇ ਪ੍ਰੋਡਕਟ ਹੁੰਦਾ ਹੈ। ਉਸ ਵਿੱਚ ਤੁਹਾਡੀ ਜ਼ਰੂਰਤ ਦੀਆਂ ਸਭ ਚੀਜ਼ਾਂ ਮਿਲਦੀਆਂ ਰਹਿੰਦੀਆਂ ਹਨ ਅਤੇ ਉਹ ਈਜ਼ਲੀ ਮਿਲਦੀਆਂ ਹਨ। ਦੇਖੋ ਨਾ, ਇਹ ਪ੍ਰੋਡਕਸ਼ਨ ਪੈਸਿਆਂ ਦਾ ਕੀਤਾ, ਇਸ ਲਈ ਅੱਜ ਪੈਸੇ ਈਜ਼ਲੀ ਮਿਲਦੇ ਨਹੀਂ। ਦੌੜ-ਭੱਜ, ਹੜਬੜਾਉਂਦੇ, ਹੜਬੜਾਉਂਦੇ ਘੁੰਮਦੇ ਹਨ, ਇੰਵੇਂ ਘੁੰਮਦੇ ਹਨ ਅਤੇ ਮੂੰਹ ਉੱਤੇ ਆਰਿੰਡੀ ਦਾ ਤੇਲ ਚੋਪੜ ਕੇ ਘੁੰਮਦੇ ਹਨ, ਇਸ ਤਰ੍ਹਾਂ ਦਿੱਖਦੇ ਹਨ। ਘਰ ਦਾ ਵਧਿਆ ਖਾਣ-ਪੀਣ ਨੂੰ ਹੈ, ਕਿੰਨੀ ਸੁਵਿਧਾ ਹੈ, ਰਸਤੇ ਕਿੰਨੇ ਚੰਗੇ ਹਨ, ਰਸਤਿਆਂ ਤੇ ਚਲੀਏ ਤਾਂ ਪੈਰ ਵੀ ਮਿੱਟੀ-ਘੱਟੇ ਵਾਲੇ ਨਹੀਂ ਹੁੰਦੇ ! ਇਸ ਲਈ ਮਨੁੱਖਾਂ ਦੀ ਸੇਵਾ ਕਰੋ। ਮਨੁੱਖ ਵਿੱਚ ਭਗਵਾਨ ਬਿਰਾਜਮਾਨ ਹਨ। ਭਗਵਾਨ ਅੰਦਰ ਹੀ ਬੈਠੇ ਹਨ। ਬਾਹਰ ਭਗਵਾਨ ਨੂੰ ਲੱਭਣ ਜਾਈਏ ਤਾਂ ਉਹ ਮਿਲਣ ਇੰਝ ਨਹੀਂ ਹੈ।

ਤੁਸੀਂ ਮਨੁੱਖਾਂ ਦੇ ਡਾਕਟਰ ਹੋ, ਇਸ ਲਈ ਤੁਹਾਨੂੰ ਮਨੁੱਖਾਂ ਦੀ ਸੇਵਾ ਕਰਨ ਨੂੰ ਕਹਿੰਦਾ ਹਾਂ। ਜਾਨਵਰਾਂ ਦਾ ਡਾਕਟਰ ਹੋਵੇ ਤਾਂ ਉਸਨੂੰ ਜਾਨਵਰਾਂ ਦੀ ਸੇਵਾ ਕਰਨ ਨੂੰ ਕਹਾਂ। ਜਾਨਵਰਾਂ ਵਿੱਚ ਵੀ ਭਗਵਾਨ ਬੈਠੇ ਹਨ, ਪਰ ਇਹਨਾਂ ਮਨੁੱਖਾਂ ਵਿੱਚ ਭਗਵਾਨ ਵਿਸ਼ੇਸ਼ ਪ੍ਰਗਟ ਹੋਏ ਹਨ !

## ਸੇਵਾ-ਪਰ-ਉਪਕਾਰ ਤੋਂ ਅੱਗੇ ਮੋਕਸ਼ ਮਾਰਗ

**ਪ੍ਰਸ਼ਨ ਕਰਤਾ :** ਮੋਕਸ਼ ਮਾਰਗ, ਸਮਾਜ ਸੇਵਾ ਦੇ ਮਾਰਗ ਤੋਂ ਵੱਧ ਕੇ ਕਿਵੇਂ ਹੈ ? ਇਸਨੂੰ ਜ਼ਰਾ ਸਮਝਾਓ।

**ਦਾਦਾ ਸ਼੍ਰੀ :** ਸਮਾਜ ਸੇਵਕ ਤੋਂ ਅਸੀਂ ਪੁੱਛੀਏ ਕਿ ਤੁਸੀਂ ਕੌਣ ਹੋ ? ਤਦ ਕਹੇ, ਮੈਂ ਸਮਾਜ ਸੇਵਕ ਹਾਂ। ਕੀ ਕਹਿੰਦਾ ਹੈ ? ਇਹੀ ਕਹਿੰਦਾ ਹੈ ਨਾ ਜਾਂ ਹੋਰ ਕੁਝ ਕਹਿੰਦਾ ਹੈ ?

**ਪ੍ਰਸ਼ਨ ਕਰਤਾ :** ਇਹੀ ਕਹਿੰਦਾ ਹੈ।

**ਦਾਦਾ ਸ਼੍ਰੀ :** ਮਤਲਬ 'ਮੈਂ ਸਮਾਜ ਸੇਵਕ ਹਾਂ,' ਬੋਲਣਾ, ਉਹ ਇਗੋਇਜ਼ਮ ਹੈ ਅਤੇ ਇਸ ਵਿਅਕਤੀ ਨੂੰ ਪੁੱਛਾਂ ਕਿ, 'ਤੁਸੀਂ ਕੌਣ ਹੋ ? ' ਤਾਂ ਕਹਿਣਗੇ, 'ਬਾਹਰੀ ਪਛਾਣ ਦੇ ਲਈ ਚੰਦੂ ਭਾਈ ਅਤੇ ਵਾਸਤਵ ਵਿੱਚ ਤਾਂ ਮੈਂ ਸ਼ੁੱਧ ਆਤਮਾ ਹਾਂ। ' ਤਾਂ ਉਹ ਇਗੋਇਜ਼ਮ ਦੇ ਬਗੈਰ ਹੈ, ਵਿਦਾਊਟ ਇਗੋਇਜ਼ਮ।

ਸਮਾਜ ਸੇਵਕ ਦਾ ਈਗੋ (ਹੰਕਾਰ) ਚੰਗੇ ਕੰਮ ਦੇ ਲਈ ਹੈ, ਪਰ ਹੈ ਈਗੋ। ਮਾੜੇ ਕੰਮ ਦੇ ਲਈ ਈਗੋ ਹੋਵੇ, ਤਾਂ 'ਰਾਖਸ਼' ਕਹਾਉਂਦਾ ਹੈ। ਚੰਗੇ ਕੰਮ ਦੇ ਲਈ ਈਗੋ ਹੋਵੇ, ਤਾਂ ਦੇਵਤਾ ਕਹਾਉਂਦਾ ਹੈ। ਈਗੋ ਮਤਲਬ ਈਗੋ। ਈਗੋ ਅਰਥਾਤ ਭਟਕਦੇ ਰਹਿਣਾ ਅਤੇ ਈਗੋ ਖਤਮ ਹੋ ਗਿਆ, ਤਾਂ ਫਿਰ ਇੱਥੇ ਹੀ ਮੋਕਸ਼ ਹੋ ਜਾਏ।

## 'ਮੈਂ ਕੌਣ ਹਾਂ' ਜਾਨਣਾ, ਉਹੀ ਧਰਮ

**ਪ੍ਰਸ਼ਨ ਕਰਤਾ :** ਹਰ ਇਕ ਜੀਵ ਨੂੰ ਕੀ ਕਰਨਾ ਚਾਹੀਦਾ ਹੈ ? ਉਸਦਾ ਧਰਮ ਕੀ ਹੈ ?

**ਦਾਦਾ ਸ਼੍ਰੀ :** ਜੋ ਕਰ ਰਿਹਾ ਹੈ, ਉਹ ਉਸਦਾ ਧਰਮ ਹੈ। ਪਰ ਅਸੀਂ ਕਹਿੰਦੇ ਹਾਂ ਕਿ ਮੇਰਾ ਧਰਮ, ਏਨਾ ਹੀ। ਜਿਸਦਾ ਅਸੀਂ ਇਗੋਇਜ਼ਮ ਕਰਦੇ ਹਾਂ ਕਿ ਇਹ ਮੈਂ ਕੀਤਾ। ਇਸ ਲਈ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ ਕਿ, 'ਮੈਂ ਕੌਣ ਹਾਂ' ਏਨਾ ਜਾਨਣਾ, ਉਸਦੇ ਲਈ ਕੋਸ਼ਿਸ਼ ਕਰਨਾ, ਤਾਂ ਸਾਰੇ ਪਜ਼ਲ ਸਾੱਲਵ ਹੋ ਜਾਣ। ਫਿਰ ਪਜ਼ਲ ਖੜਾ ਨਹੀਂ ਹੋਵੇਗਾ, ਅਤੇ ਪਜ਼ਲ ਖੜਾ ਨਹੀਂ ਹੋਵੇ, ਤਦ ਸੁਤੰਤਰ ਹੋਵਾਂਗੇ।

## ਲੱਛਮੀ, ਉਹ ਤਾਂ ਬਾਇ ਪ੍ਰੋਡਕਸ਼ਨ ਤੋਂ

**ਪ੍ਰਸ਼ਨ ਕਰਤਾ :** ਹਰ ਇੱਕ ਮਨੁੱਖ ਦਾ ਕਰਤੱਵ ਤਾਂ, ਫਿਰ ਉਹ ਵਕੀਲ ਹੋਵੇ ਜਾਂ ਡਾਕਟਰ ਹੋਵੇ, ਪਰ ਕਰਤੱਵ ਤਾਂ ਇਹੀ ਹੁੰਦਾ ਹੈ ਨਾ ਕਿ ਮਨੁੱਖ ਦਾ ਭਲਾ ਕਰਨਾ ?

**ਦਾਦਾ ਸ਼੍ਰੀ :** ਹਾਂ, ਪਰ ਇਹ ਤਾਂ 'ਭਲਾ ਕਰਨਾ ਹੈ' ਇੰਝ ਨਿਸ਼ਚਾ ਕੀਤੇ ਬਿਨਾਂ ਹੀ ਬਸ ਕਰਦੇ ਹਨ, ਕੋਈ ਡਿਸੀਜ਼ਨ ਲਿਆ ਨਹੀਂ। ਕੋਈ ਵੀ ਉਦੇਸ਼ ਨਿਸ਼ਚਿਤ ਕੀਤੇ ਬਿਨਾਂ ਐਵੇਂ ਹੀ ਐਵੇਂ ਗੱਡੀ ਚੱਲਦੀ ਰਹਿੰਦੀ ਹੈ। ਕਿਹੜੇ ਪਿੰਡ ਜਾਣਾ ਹੈ, ਇਸਦਾ ਇਲਮ ਨਹੀਂ ਹੈ ਅਤੇ ਕਿਹੜੇ ਪਿੰਡ ਉਤਰਨਾ ਹੈ ਉਸਦਾ ਵੀ ਪਤਾ ਨਹੀਂ ਹੈ। ਰਸਤੇ ਵਿੱਚ ਚਾਹ-ਪਾਣੀ ਕਿੱਥੋਂ ਲੈਣਾ

ਹੈ, ਉਸਦਾ ਵੀ ਠਿਕਾਣਾ ਨਹੀਂ ਹੈ। ਬਸ, ਭੱਜੇ-ਨੱਠੇ ਫਿਰਦੇ ਹਨ। ਇਸ ਲਈ ਸਭ ਉਲਝ ਗਿਆ ਹੈ। ਉਦੇਸ਼ ਨਿਸ਼ਚਿਤ ਕਰਨ ਦੇ ਬਾਅਦ ਸਾਰੇ ਕੰਮ ਕਰਨੇ ਚਾਹੀਦੇ ਹਨ।

ਸਾਨੂੰ ਤਾਂ ਕੇਵਲ ਉਦੇਸ਼ ਹੀ ਬਦਲਣਾ ਹੈ, ਦੂਸਰਾ ਹੋਰ ਕੁਝ ਕਰਨਾ ਨਹੀਂ ਹੈ। ਪੰਪ ਦੇ ਇੰਜਨ ਦਾ ਇੱਕ ਪੱਟਾ ਇੱਕ ਪਾਸੇ ਚੜ੍ਹਾਈਏ ਤਾਂ ਉਹ ਪਾਣੀ ਕੱਢੇ ਅਤੇ ਉਹੀ ਪੱਟਾ ਦੂਜੇ ਪਾਸੇ ਚੜ੍ਹਾਈਏ ਤਾਂ ਝੋਨੇ ਵਿੱਚੋਂ ਚਾਵਲ ਨਿਕਲਣ। ਅਰਥਾਤ ਕੇਵਲ ਪੱਟਾ ਚੜ੍ਹਾਉਣ ਵਿੱਚ ਹੀ ਫ਼ਰਕ ਹੈ। ਉਦੇਸ਼ ਨਿਸ਼ਚਿਤ ਕਰਨਾ ਹੈ ਅਤੇ ਫਿਰ ਉਹ ਉਦੇਸ਼ ਨਿਸ਼ਾਨੇ ਤੇ ਰਹਿਣਾ ਚਾਹੀਦਾ ਹੈ। ਬਸ, ਦੂਸਰਾ ਕੁਝ ਵੀ ਨਹੀਂ। ਲੱਛਮੀ ਉਦੇਸ਼ ਵਿੱਚ ਰਹਿਣੀ ਨਹੀਂ ਚਾਹੀਦੀ ਹੈ।

## 'ਖੁਦ ਦੀ' ਸੇਵਾ ਵਿੱਚ ਸਮਾਏ ਸਰਵ ਧਰਮ

ਦੋ ਪ੍ਰਕਾਰ ਦੇ ਧਰਮ, ਤੀਜੇ ਪ੍ਰਕਾਰ ਦਾ ਕੋਈ ਧਰਮ ਹੁੰਦਾ ਨਹੀਂ ਹੈ। ਜਿਸ ਧਰਮ ਵਿੱਚ ਜਗਤ ਦੀ ਸੇਵਾ ਹੈ, ਉਹ ਇੱਕ ਪ੍ਰਕਾਰ ਦਾ ਧਰਮ ਅਤੇ ਜਿੱਥੇ ਖੁਦ ਦੀ (ਆਪਣੀ-ਆਤਮਾ ਦੀ) ਸੇਵਾ ਹੈ, ਉਹ ਦੂਜੇ ਪ੍ਰਕਾਰ ਦਾ ਧਰਮ ਹੈ। ਖੁਦ ਦੀ ਸੇਵਾ ਵਾਲੇ ਹੋਮ ਡਿਪਾਰਟਮੈਂਟ ਵਿੱਚ (ਆਤਮ ਸਰੂਪ) ਜਾਣ ਅਤੇ ਇਸ ਸੰਸਾਰ ਦੀ ਸੇਵਾ ਕਰਨ, ਉਹਨਾਂ ਨੂੰ ਉਸਦਾ ਸੰਸਾਰੀ ਲਾਭ ਮਿਲਦਾ ਹੈ, ਜਾਂ ਭੌਤਿਕ ਮਜ਼ੇ ਕਰਦੇ ਹਨ। ਅਤੇ ਜਿਸ ਵਿੱਚ ਜਗਤ ਦੀ ਕਿਸੇ ਵੀ ਤਰ੍ਹਾਂ ਦੀ ਸੇਵਾ ਸਮਾਉਂਦੀ ਨਹੀਂ, ਜਿੱਥੇ ਖੁਦ ਦੀ ਸੇਵਾ ਦਾ ਸਮਾਵੇਸ਼ ਨਹੀਂ ਹੁੰਦਾ ਹੈ, ਉਹ ਸਾਰੇ ਇੱਕ ਤਰ੍ਹਾਂ ਦੇ ਸਮਾਜਿਕ ਭਾਸ਼ਣ ਹਨ ! ਅਤੇ ਖੁਦ ਸਾਨੂੰ ਭਿਅੰਕਰ ਨਸ਼ਾ ਚੜਾਉਣ ਵਾਲੇ ਹਨ। ਜਗਤ ਦੀ ਕੋਈ ਵੀ ਸੇਵਾ ਹੁੰਦੀ ਹੋਵੇ, ਤਾਂ ਉੱਥੇ ਧਰਮ ਹੈ। ਜਗਤ ਦੀ ਸੇਵਾ ਨਾ ਹੋਵੇ, ਤਾਂ ਖੁਦ ਦੀ ਸੇਵਾ ਕਰੋ। ਜੋ ਖੁਦ ਦੀ ਸੇਵਾ ਕਰਦਾ ਹੈ, ਉਹ ਜਗਤ ਦੀ ਸੇਵਾ ਕਰਨ ਤੋਂ ਵੀ ਵੱਧ ਕੇ ਹੈ। ਕਿਉਂਕਿ ਖੁਦ ਦੀ ਸੇਵਾ ਕਰਨ ਵਾਲਾ ਕਿਸੇ ਨੂੰ ਵੀ ਦੁੱਖ ਨਹੀਂ ਦਿੰਦਾ ਹੈ !

**ਪ੍ਰਸ਼ਨ ਕਰਤਾ :** ਪਰ ਖੁਦ ਦੀ ਸੇਵਾ ਕਰਨ ਦਾ ਖਿਆਲ ਆਉਣਾ ਚਾਹੀਦਾ ਹੈ ਨਾ ?

**ਦਾਦਾ ਸ਼੍ਰੀ :** ਉਹ ਖਿਆਲ ਆਉਣਾ ਸੌਖਾ ਨਹੀਂ ਹੈ।

**ਪ੍ਰਸ਼ਨ ਕਰਤਾ :** ਉਹ ਕਿਵੇਂ ਕਰੀਏ ?

**ਦਾਦਾ ਸ਼੍ਰੀ :** ਉਹ ਤਾਂ ਜੋ ਖੁਦ ਦੀ ਸੇਵਾ ਕਰਦੇ ਹੋਣ, ਇਹੋ ਜਿਹੇ ਗਿਆਨੀ ਪੁਰਖ ਤੋਂ ਪੁੱਛਣਾ ਕਿ ਸਾਹਬ, ਤੁਸੀਂ ਦੂਜਿਆਂ ਦੀ ਸੇਵਾ ਕਰਦੇ ਹੋ, ਜਾਂ ਖੁਦ ਦੀ ? ਤਾਂ ਸਾਹਬ ਦੱਸਣ ਕਿ, 'ਅਸੀਂ ਖੁਦ ਦੀ ਕਰਦੇ ਹਾਂ।' ਤਾਂ ਅਸੀਂ ਉਹਨਾਂ ਨੂੰ ਕਹੀਏ, 'ਮੈਨੂੰ ਇਹੋ ਜਿਹਾ ਰਸਤਾ ਵਿਖਾਓ ! '

## 'ਖੁਦ ਦੀ ਸੇਵਾ' ਦੇ ਲੱਛਣ

**ਪ੍ਰਸ਼ਨ ਕਰਤਾ :** ਖੁਦ ਦੀ ਸੇਵਾ ਦੇ ਲੱਛਣ ਕਿਹੜੇ ਹਨ ?

**ਦਾਦਾ ਸ਼੍ਰੀ :** 'ਖੁਦ ਦੀ ਸੇਵਾ' ਭਾਵ ਕਿਸੇ ਨੂੰ ਦੁੱਖ ਨਾ ਦੇਣਾ, ਉਹ ਸਭ ਤੋਂ ਪਹਿਲਾ ਲੱਛਣ। ਉਸ ਵਿੱਚ ਸਾਰੀਆਂ ਚੀਜ਼ਾਂ ਆ ਜਾਂਦੀਆਂ ਹਨ। ਉਸ ਵਿੱਚ ਉਹ ਅਬ੍ਰਹਮਚਰਿਆ (ਭੋਗ-ਵਿਲਾਸ) ਦਾ ਵੀ ਸੇਵਨ ਨਹੀਂ ਕਰਦਾ। ਅਬ੍ਰਹਮਚਰਿਆ ਦਾ ਸੇਵਨ ਕਰਨਾ ਮਤਲਬ ਕਿਸੇ ਨੂੰ ਦੁੱਖ ਦੇਣ ਦੇ ਸਮਾਨ ਹੈ। ਜੇ ਇਸ ਤਰ੍ਹਾਂ ਮੰਨੀਏ ਕਿ ਰਾਜ਼ੀ-ਖੁਸ਼ੀ ਨਾਲ ਅਬ੍ਰਹਮਚਾਰੀ ਹੋਇਆ ਹੋਵੇ, ਤਾਂ ਵੀ ਉਸ ਵਿੱਚ ਕਿੰਨੇ ਜੀਵ ਮਰ ਜਾਂਦੇ ਹਨ ! ਇਸ ਲਈ ਉਹ ਦੁੱਖ ਦੇਣ ਦੇ ਸਮਾਨ ਹੈ। ਇਸ ਲਈ ਉਸ ਨਾਲ ਸੇਵਾ ਹੀ ਬੰਦ ਹੋ ਜਾਂਦੀ ਹੈ। ਫਿਰ ਝੂਠ ਨਹੀਂ ਬੋਲਦੇ, ਚੋਰੀ ਨਹੀਂ ਕਰਦੇ, ਹਿੰਸਾ ਨਹੀਂ ਕਰਦੇ, ਦੌਲਤ ਇਕੱਠੀ ਨਹੀਂ ਕਰਦੇ। ਪਰੀਗ੍ਰਹਿ ਕਰਨਾ, ਪੈਸੇ ਇੱਕਠੇ ਕਰਨਾ ਉਹ ਹਿੰਸਾ ਹੀ ਹੈ। ਇਸ ਲਈ ਦੂਜਿਆਂ ਨੂੰ ਦੁੱਖ ਦਿੰਦਾ ਹੈ, ਇਸ ਵਿੱਚ ਸਭ ਕੁਝ ਆ ਜਾਂਦਾ ਹੈ।

**ਪ੍ਰਸ਼ਨ ਕਰਤਾ :** ਖੁਦ ਦੀ ਸੇਵਾ ਦੇ ਦੂਜੇ ਲੱਛਣ ਕਿਹੜੇ - ਕਿਹੜੇ ਹਨ ? ਖੁਦ ਦੀ ਸੇਵਾ ਕਰ ਰਿਹਾ ਹੈ, ਇੰਝ ਕਦੋਂ ਕਹਾਉਂਦਾ ਹੈ ?

**ਦਾਦਾ ਸ਼੍ਰੀ :** 'ਖੁਦ ਦੀ ਸੇਵਾ' ਕਰਨ ਵਾਲੇ ਨੂੰ ਤਾਂ ਭਲੇ ਹੀ ਇਸ ਸੰਸਾਰ ਦੇ ਸਾਰੇ ਲੋਕ ਦੁੱਖ ਦੇਣ, ਪਰ ਉਹ ਕਿਸੇ ਨੂੰ ਵੀ ਦੁੱਖ ਨਹੀਂ ਦਿੰਦਾ ਹੈ। ਦੁੱਖ ਤਾਂ ਦਿੰਦਾ ਹੀ ਨਹੀਂ, ਪਰ ਬੁਰੇ ਭਾਵ ਵੀ ਨਹੀਂ ਕਰਦਾ ਕਿ ਤੇਰਾ ਬੁਰਾ ਹੋਵੇ ! 'ਤੇਰਾ ਭਲਾ ਹੋਵੇ' ਇੰਝ ਕਹਿੰਦਾ ਹੈ।

ਹਾਂ, ਫਿਰ ਵੀ ਸਾਹਮਣੇ ਵਾਲਾ ਬੋਲੇ ਤਾਂ ਹਰਜ਼ ਨਹੀਂ ਹੈ। ਸਾਹਮਣੇ ਵਾਲਾ ਬੋਲੇ ਕਿ ਤੁਸੀਂ ਨਾਲਾਇਕ ਹੋ, ਬਦਮਾਸ਼ ਹੋ, ਤੁਸੀਂ ਦੇ ਦੁੱਖ ਦਿੰਦੇ ਹੋ, ਉਸ ਵਿੱਚ ਸਾਨੂੰ ਹਰਜ਼ ਨਹੀਂ

ਹੈ। ਅਸੀਂ ਕੀ ਕਰਦੇ ਹਾਂ, ਇਹੋ ਦੇਖਣਾ ਹੈ। ਸਾਹਮਣੇ ਵਾਲਾ ਤਾਂ ਰੇਡਿਓ ਦੀ ਤਰ੍ਹਾਂ ਬੋਲਦਾ ਹੀ ਰਹੇਗਾ, ਜਿਵੇਂ ਰੇਡਿਓ ਵੱਜ ਰਿਹਾ ਹੋਵੇ ਓਵੇਂ !

**ਪ੍ਰਸ਼ਨ ਕਰਤਾ :** ਜ਼ਿੰਦਗੀ ਵਿੱਚ ਸਾਰੇ ਲੋਕ ਸਾਨੂੰ ਦੁੱਖ ਦੇਣ, ਫਿਰ ਵੀ ਅਸੀਂ ਸਹਿਣ ਕਰੀਏ, ਇੰਝ ਤਾਂ ਹੋ ਨਹੀਂ ਸਕਦਾ। ਘਰ ਦੇ ਲੋਕ ਜ਼ਰਾ ਵੀ ਅਪਮਾਨ ਵਾਲਾ ਵਰਤਾਓ ਕਰਨ, ਉਹ ਵੀ ਸਹਿਣ ਨਹੀਂ ਹੁੰਦਾ, ਤਾਂ ?

**ਦਾਦਾ ਸ਼੍ਰੀ :** ਤਾਂ ਕੀ ਕਰਨਾ ? ਇੱਥੇ ਨਾ ਰਹੀਏ ਤਾਂ ਕਿੱਥੇ ਰਹੀਏ ? ਇਹ ਦੱਸੋ ਮੈਨੂੰ। ਇਹ ਮੈਂ ਕਹਿੰਦਾ ਹਾਂ, ਉਹ ਲਾਈਨ ਪਸੰਦ ਨਾ ਆਏ ਤਾਂ ਉਸ ਵਿਅਕਤੀ ਨੂੰ ਕਿਸ ਵਿੱਚ ਰਹਿਣਾ ? ਸੇਫਸਾਈਡ ਵਾਲੀ ਹੈ ਕੋਈ ਥਾਂ ? ਕੋਈ ਹੋਵੇ ਤਾਂ ਮੈਨੂੰ ਦਿਖਾਓ।

**ਪ੍ਰਸ਼ਨ ਕਰਤਾ :** ਨਹੀਂ, ਕੋਈ ਨਹੀਂ ਹੈ। ਪਰ ਸਾਡਾ 'ਈਗੋ' ਤਾਂ ਹੈ ਹੀ ਨਾ ?

**ਦਾਦਾ ਸ਼੍ਰੀ :** ਜਨਮ ਤੋਂ ਹੀ ਸਾਰਿਆਂ ਨੂੰ 'ਈਗੋ' ਹੀ ਰੋਕਦਾ ਹੈ, ਪਰ ਅਸੀਂ ਅਟਕਣਾ ਨਹੀਂ ਹੈ। 'ਈਗੋ' ਹੈ, ਉਹ ਚਾਹੇ ਜਿਵੇਂ ਮਰਜ਼ੀ ਨੱਚੇ। 'ਸਾਨੂੰ' ਨੱਚਣ ਦੀ ਲੋੜ ਨਹੀਂ ਹੈ। ਅਸੀਂ ਉਸ ਤੋਂ ਵੱਖਰੇ ਹਾਂ।

## ਉਸਦੇ ਇਲਾਵਾ ਦੂਸਰੇ, ਸਾਰੇ ਧਾਰਮਿਕ ਮਨੋਰੰਜਨ

ਭਾਵ ਦੋ ਹੀ ਧਰਮ ਹਨ, ਤੀਸਰਾ ਧਰਮ ਨਹੀਂ ਹੈ। ਦੂਜੇ ਤਾਂ ਓਰਨਾਮੈਂਟ ਹਨ ! ਓਰਨਾਮੈਂਟ ਪੋਰਸ਼ਨ ਅਤੇ ਲੋਕ 'ਵਾਹ-ਵਾਹ' ਕਰਦੇ ਹਨ !

ਜਿੱਥੇ ਸੇਵਾ ਨਹੀਂ ਹੈ, ਕਿਸੇ ਵੀ ਤਰ੍ਹਾਂ ਦੀ ਸੇਵਾ ਨਹੀਂ ਹੈ, ਜਗਤ ਸੇਵਾ ਨਹੀਂ ਹੈ, ਉਹ ਸਾਰੇ ਧਾਰਮਿਕ ਮਨੋਰੰਜਨ ਹਨ ਅਤੇ ਓਰਨਾਮੈਂਟਲ ਪੋਰਸ਼ਨ ਹਨ ਸਾਰੇ।

ਬੁੱਧੀ ਦਾ ਧਰਮ ਉਦੋਂ ਤੱਕ ਸਵੀਕਾਰ ਕੀਤਾ ਜਾਂਦਾ ਹੈ, ਜਦ ਤੱਕ ਬੁੱਧੀ ਸੇਵਾ ਭਾਵ ਵਾਲੀ ਹੋਵੇ, ਜੀਵਾਂ ਨੂੰ ਸੁੱਖ ਪਹੁੰਚਾਉਣ ਵਾਲੀ ਹੋਵੇ, ਇਹੋ ਜਿਹੀ ਬੁੱਧੀ ਹੋਵੇ ਤਾਂ ਉਹ ਚੰਗੀ। ਬਾਕੀ ਦੂਜੀ ਬੁੱਧੀ ਬੇਕਾਰ ਹੈ। ਦੂਜੀ ਸਾਰੀ ਬੁੱਧੀ ਫਸਾਉਂਦੀ ਹੈ ਉਲਟਾ। ਫਸਾ ਕੇ ਮਾਰ ਪੁਆਉਂਦੀ ਰਹਿੰਦੀ ਹੈ ਅਤੇ ਜਿੱਥੇ ਵੇਖੋ, ਉੱਥੇ ਫਾਇਦਾ-ਨੁਕਸਾਨ ਦੇਖਦੀ ਹੈ। ਬਸ ਦੇ ਅੰਦਰ ਵੜਦੇ ਹੀ ਪਹਿਲਾਂ ਵੇਖ ਲਵੇ ਕਿ ਸੀਟ ਕਿੱਥੇ ਹੈ ? ਇਸ ਤਰ੍ਹਾਂ ਬੁੱਧੀ ਇੱਥੇ-ਉੱਥੇ ਭਟਕਦੀ ਰਹਿੰਦੀ ਹੈ। ਦੂਜਿਆਂ ਦੀ ਸੇਵਾ ਕਰੇ, ਉਹ ਬੁੱਧੀ ਚੰਗੀ। ਨਹੀਂ ਤਾਂ ਖੁਦ ਦੀ ਸੇਵਾ

ਵਰਗੀ ਬੁੱਧੀ ਹੋਰ ਕੋਈ ਨਹੀਂ। ਜੋ ਖੁਦ ਦੀ ਸੇਵਾ ਕਰਦਾ ਹੈ, ਉਹ ਸਾਰੇ ਸੰਸਾਰ ਦੀ ਸੇਵਾ ਕਰ ਰਿਹਾ ਹੈ।

## ਜਗਤ ਵਿੱਚ ਕਿਸੇ ਨੂੰ ਦੁੱਖ ਨਾ ਹੋਵੇ

ਇਸ ਲਈ ਅਸੀਂ ਸਾਰਿਆਂ ਨੂੰ ਕਹਿੰਦੇ ਹਾਂ ਕਿ ਭਰਾਵੋ ! ਸਵੇਰੇ ਪਹਿਲਾਂ ਬਾਹਰ ਨਿਕਲਦੇ ਸਮੇਂ ਹੋਰ ਕੁਝ ਨਾ ਆਉਂਦਾ ਹੋਵੇ ਤਾਂ ਏਨਾ ਜ਼ਰੂਰ ਬੋਲਣਾ 'ਮਨ-ਬਾਣੀ-ਕਾਇਆ ਨਾਲ ਇਸ ਜਗਤ ਵਿੱਚ ਕਿਸੇ ਵੀ ਜੀਵ ਨੂੰ ਜ਼ਰਾ ਜਿੰਨਾ ਵੀ ਦੁੱਖ ਨਾ ਹੋਵੇ।' ਏਦਾਂ ਪੰਜ ਵਾਰ ਬੋਲ ਕੇ ਨਿਕਲਣਾ। ਬਾਕੀ ਜ਼ਿੰਮੇਵਾਰੀ ਮੇਰੀ ! ਜਾ ਦੂਸਰਾ ਕੁਝ ਨਹੀਂ ਆਏਗਾ, ਜੇ ਆਏਗਾ ਤਾਂ ਮੈਂ ਵੇਖ ਲਵਾਂਗਾ ! ਏਨਾ ਬੋਲਣਾ ਨਾ ! ਫਿਰ ਵੀ ਕਿਸੇ ਨੂੰ ਦੁੱਖ ਹੋ ਗਿਆ, ਉਹ ਮੈਂ ਵੇਖ ਲਵਾਂਗਾ। ਪਰ ਤੂੰ ਏਨਾ ਬੋਲੀਂ। ਇਸ ਵਿੱਚ ਹਰਜ਼ ਹੈ ?

**ਪ੍ਰਸ਼ਨ ਕਰਤਾ :** ਇਸ ਵਿੱਚ ਕੋਈ ਹਰਜ਼ ਨਹੀਂ ਹੈ।

**ਦਾਦਾ ਸ਼੍ਰੀ :** ਤੂੰ ਬੋਲੀਂ ਜ਼ਰੂਰ। ਫਿਰ ਉਹ ਕਹੇ ਕਿ 'ਮੇਰੇ ਤੋਂ ਦੁੱਖ ਦਿੱਤਾ ਗਿਆ ਤਾਂ ? ਉਹ ਤੈਨੂੰ ਨਹੀਂ ਵੇਖਣਾ ਹੈ। ਉਹ ਮੈਂ ਹਾਈਕੋਰਟ ਵਿੱਚ ਸਭ ਕਰ ਲਵਾਂਗਾ। ਉਹ ਵਕੀਲ ਨੂੰ ਵੇਖਣਾ ਹੈ ਨਾ ? ਉਹ ਮੈਂ ਕਰ ਦੇਵਾਂਗਾ ਸਾਰਾ। ' ਤੂੰ ਮੇਰਾ ਇਹ ਵਾਕ ਬੋਲਣਾ ਸਵੇਰੇ ਪੰਜ ਵਾਰੀਂ ! ਹਰਜ਼ ਹੈ ਇਸ ਵਿੱਚ ? ਕੁਝ ਮੁਸ਼ਕਿਲ ਹੈ ਇਸ ਵਿੱਚ ? ਸੱਚੇ ਦਿਲ ਨਾਲ 'ਦਾਦਾ ਭਗਵਾਨ' ਨੂੰ ਯਾਦ ਕਰਕੇ ਬੋਲੋ ਨਾ, ਫਿਰ ਹਰਜ਼ ਕੀ ਹੈ ?

**ਪ੍ਰਸ਼ਨ ਕਰਤਾ :** ਅਸੀਂ ਏਦਾਂ ਹੀ ਕਰਦੇ ਹਾਂ।

**ਦਾਦਾ ਸ਼੍ਰੀ :** ਬਸ, ਉਹੀ ਕਰਨਾ। ਦੂਸਰਾ ਹੋਰ ਕੁਝ ਕਰਨ ਵਰਗਾ ਨਹੀਂ ਹੈ ਇਸ ਦੁਨਿਆਂ ਵਿੱਚ।

## ਸੰਖੇਪ ਵਿੱਚ, ਵਿਹਾਰ ਧਰਮ

ਸੰਸਾਰ ਦੇ ਲੋਕਾਂ ਨੂੰ ਵਿਹਾਰ ਧਰਮ ਸਿਖਾਉਣ ਲਈ ਅਸੀਂ ਕਹਿੰਦੇ ਹਾਂ ਕਿ ਪਰਾਨੁਗ੍ਰਹੀ ਬਣ। ਖੁਦ ਦੇ ਲਈ ਵਿਚਾਰ ਹੀ ਨਾ ਆਏ। ਲੋਕ ਕਲਿਆਣ ਦੇ ਲਈ ਪਰਾਨੁਗ੍ਰਹੀ (ਦੂਜਿਆਂ ਦਾ ਭਲਾ ਕਰਨਾ) ਬਣ। ਜੇ ਆਪਣੇ ਖੁਦ ਦੇ ਲਈ ਤੂੰ ਖਰਚ ਕਰੇਂਗਾ

ਤਾਂ ਉਹ ਗਟਰ ਵਿੱਚ ਜਾਏਗਾ ਅਤੇ ਦੂਸਰਿਆਂ ਦੇ ਲਈ ਕੁਝ ਵੀ ਖਰਚ ਕਰਨਾ ਉਹ ਅੱਗੇ ਦਾ ਐਡਜਸਟਮੈਂਟ ਹੈ।

ਸ਼ੁੱਧਆਤਮਾ ਭਗਵਾਨ ਕੀ ਕਹਿੰਦੇ ਹਨ ਕਿ ਜੋ ਦੂਸਰਿਆਂ ਨੂੰ ਸੰਭਾਲਦਾ ਹੈ, ਉਸਨੂੰ ਮੈਂ ਸੰਭਾਲ ਲੈਂਦਾ ਹਾਂ ਜੋ ਖੁਦ ਨੂੰ ਹੀ ਸੰਭਾਲਦਾ ਹੈ, ਉਸਨੂੰ ਮੈਂ ਉਸੇ ਦੇ ਸਹਾਰੇ ਛੱਡ ਦਿੰਦਾ ਹਾਂ।

ਸੰਸਾਰ ਦਾ ਕੰਮ ਕਰੋ, ਤੁਹਾਡਾ ਕੰਮ ਹੁੰਦਾ ਹੀ ਰਹੇਗਾ। ਜਗਤ ਦਾ ਕੰਮ ਕਰੋਗੇ, ਤਾਂ ਤੁਹਾਡਾ ਕੰਮ ਆਪਣੇ ਆਪ ਹੁੰਦਾ ਰਹੇਗਾ ਅਤੇ ਤਦ ਤੁਹਾਨੂੰ ਹੈਰਾਨੀ ਹੋਵੇਗੀ।

ਸੰਸਾਰ ਦਾ ਸਰੂਪ ਕਿਹੋ ਜਿਹਾ ਹੈ ? ਜਗਤ ਦੇ ਹਰੇਕ ਜੀਵ ਵਿੱਚ ਭਗਵਾਨ ਬਿਰਾਜਮਾਨ ਹਨ, ਇਸ ਲਈ ਕਿਸੇ ਵੀ ਜੀਵ ਨੂੰ ਦੁੱਖ ਦੇਵੋਗੇ, ਤਾਂ ਅਧਰਮ ਖੜਾ ਹੋਵੇਗਾ। ਕਿਸੇ ਵੀ ਜੀਵ ਨੂੰ ਸੁੱਖ ਦੇਵੋਗੇ ਤਾਂ ਧਰਮ ਖੜਾ ਹੋਵੇਗਾ। ਅਧਰਮ ਦਾ ਫਲ ਤੁਹਾਡੀ ਇੱਛਾ ਦੇ ਵਿਰੁੱਧ ਹੈ ਅਤੇ ਧਰਮ ਦਾ ਫਲ ਤੁਹਾਡੀ ਇੱਛਾ ਦੇ ਅਨੁਸਾਰ ਹੈ।

'ਰਿਲੇਟਿਵ ਧਰਮ' ਹੈ, ਉਹ ਸੰਸਾਰ ਮਾਰਗ ਹੈ। ਸਮਾਜ ਸੇਵਾ ਦਾ ਮਾਰਗ ਹੈ। ਮੋਕਸ਼ ਮਾਰਗ ਸਮਾਜ ਸੇਵਾ ਤੋਂ ਪਰੇ ਹੈ, ਸਵੈ-ਰਮਣਤਾ ਦਾ ਹੈ।

## ਧਰਮ ਦੀ ਸ਼ੁਰੂਆਤ

ਮਨੁੱਖ ਨੇ ਜਦੋਂ ਤੋਂ ਕਿਸੇ ਨੂੰ ਸੁੱਖ ਪਹੁੰਚਾਉਣਾ ਸ਼ੁਰੂ ਕੀਤਾ ਤਦ ਤੋਂ ਧਰਮ ਦੀ ਸ਼ੁਰੂਆਤ ਹੋਈ। ਖੁਦ ਦਾ ਸੁੱਖ ਨਹੀਂ, ਪਰ ਸਾਹਮਣੇ ਵਾਲੇ ਦੀ ਅੜਚਨ ਨੂੰ ਕਿਵੇਂ ਦੂਰ ਕਰੀਏ, ਇਹੋ ਸੋਚ ਰਿਹਾ ਕਰੇ ਉੱਥੋਂ ਤੋਂ ਕਰੁਣਾ ਦੀ ਸ਼ੁਰੂਆਤ ਹੁੰਦੀ ਹੈ। ਸਾਨੂੰ ਬਚਪਨ ਤੋਂ ਹੀ ਸਾਹਮਣੇ ਵਾਲੇ ਦੀ ਅੜਚਨ ਦੂਰ ਕਰਨ ਦੀ ਪਈ ਹੋਈ ਸੀ। ਖੁਦ ਦੇ ਲਈ ਵਿਚਾਰ ਵੀ ਨਾ ਆਏ, ਉਹ ਕਰੁਣਾ ਕਹਾਉਂਦੀ ਹੈ। ਉਸ ਨਾਲ ਹੀ 'ਗਿਆਨ' ਪ੍ਰਗਟ ਹੁੰਦਾ ਹੈ।

ਰਿਟਾਇਰ ਹੋਣ ਵਾਲਾ ਹੋਵੇ, ਤਦ ਆਨਰੇਰੀ ਪ੍ਰੈਜ਼ੀਡੈਂਟ ਹੁੰਦਾ ਹੈ। ਆਨਰੇਰੀ ਉਹ ਹੁੰਦਾ ਹੈ| ਓਏ, ਮੂਏ ! ਮੁਸੀਬਤਾਂ ਕਿਉਂ ਮੁੱਲ ਲੈ ਰਿਹਾ ਹੈਂ ? ਹੁਣ ਰਿਟਾਇਰ ਹੋਣ ਵਾਲਾ ਹੈਂ, ਤਦ ਵੀ ? ਆਫਤਾਂ ਹੀ ਖੜੀਆਂ ਕਰਦਾ ਹੈਂ। ਇਹ ਸਾਰੀਆਂ ਆਫਤਾਂ ਹੀ ਖੜੀਆਂ ਕੀਤੀਆਂ ਹਨ।

ਅਤੇ ਜੇ ਸੇਵਾ ਨਾ ਹੋ ਸਕੇ ਤਾਂ ਕਿਸੇ ਨੂੰ ਦੁੱਖ ਨਾ ਹੋਵੇ ਇੰਝ ਵੇਖਣਾ ਚਾਹੀਦਾ ਹੈ। ਭਾਵੇਂ ਨੁਕਸਾਨ ਹੀ ਕਰ ਗਿਆ ਹੋਵੇ। ਕਿਉਂਕਿ ਉਹ ਪਹਿਲਾਂ ਦਾ ਕੁਝ ਹਿਸਾਬ ਹੋਵੇਗਾ। ਪਰ ਸਾਨੂੰ ਉਸ ਨੂੰ ਕੋਈ ਦੁੱਖ ਨਾ ਹੋਵੇ ਇੰਝ ਕਰਨਾ ਚਾਹੀਦਾ ਹੈ।

## ਬਸ, ਇਹੀ ਸਿੱਖਣ ਵਰਗਾ

**ਪ੍ਰਸ਼ਨ ਕਰਤਾ :** ਦੂਜਿਆਂ ਨੂੰ ਸੁੱਖ ਦੇ ਕੇ ਸੁੱਖੀ ਹੋਣਾ ਉਹ ?

**ਦਾਦਾ ਸ਼੍ਰੀ :** ਹਾਂ, ਬਸ ਏਨਾ ਹੀ ਸਿੱਖਣਾ ਨਾ ! ਦੂਜਾ ਸਿੱਖਣ ਵਰਗਾ ਹੀ ਨਹੀਂ ਹੈ। ਦੁਨਿਆਂ ਵਿੱਚ ਹੋਰ ਕੋਈ ਧਰਮ ਹੀ ਨਹੀਂ ਹੈ। ਇਹ ਏਨਾ ਹੀ ਧਰਮ ਹੈ, ਦੂਜਾ ਕੋਈ ਧਰਮ ਨਹੀਂ ਹੈ। ਦੂਜਿਆਂ ਨੂੰ ਸੁੱਖ ਦਿਓ, ਉਸ ਵਿੱਚ ਹੀ ਸੁੱਖੀ ਹੋਵੋਗੇ।

ਇਹ ਤੁਸੀਂ ਵਪਾਰ-ਧੰਧਾ ਕਰਦੇ ਹੋ, ਤਦ ਕੁਝ ਕਮਾਉਂਦੇ ਹੋ, ਤਾਂ ਕਿਸੇ ਪਿੰਡ ਵਿੱਚ ਕੋਈ ਦੁੱਖੀ ਹੋਵੇ ਤਾਂ ਉਸਨੂੰ ਥੋੜਾ ਅੰਨ-ਪਾਣੀ ਦੇ ਦਿਓ, ਧੀ ਦੇ ਵਿਆਹ ਸਮੇਂ ਕੁਝ ਰਕਮ ਦੇ ਦਿਉ। ਏਦਾਂ ਉਹਨਾਂ ਦੀ ਗੱਡੀ ਰਾਹ ਉੱਤੇ ਲਿਆ ਦੇਣੀ ਚਾਹੀਦੀ ਹੈ ਨਾ ! ਕਿਸੇ ਦੇ ਦਿਲ ਨੂੰ ਠੰਡਕ ਪਹੁੰਚਾਈਏ, ਤਾਂ ਭਗਵਾਨ ਸਾਡੇ ਦਿਲ ਨੂੰ ਠੰਡਕ ਦੇਵੇਗਾ।

## ਗਿਆਨੀ ਦੇਣ, ਗਾਰੰਟੀ ਲੇਖ

**ਪ੍ਰਸ਼ਨ ਕਰਤਾ :** ਦਿਲ ਨੂੰ ਠੰਡਕ ਪਹੁੰਚਾਉਣ ਜਾਈਏ ਤਾਂ ਅੱਜ ਜੇਬ ਕੱਟ ਜਾਂਦੀ ਹੈ।

**ਦਾਦਾ ਸ਼੍ਰੀ :** ਜੇਬ ਭਾਵੇਂ ਕੱਟ ਜਾਏ। ਉਹ ਪਿਛਲਾ ਹਿਸਾਬ ਹੋਵੇਗਾ ਜੋ ਚੁੱਕ ਰਿਹਾ ਹੈ। ਪਰ ਤੁਸੀਂ ਹੁਣ ਠੰਡਕ ਦੇਵੋਗੇ, ਤਾਂ ਉਸਦਾ ਫਲ ਆਏਗਾ ਹੀ, ਉਸਦੀ ਸੌ ਪ੍ਰਤੀਸ਼ਤ ਗਾਰੰਟੀ ਲਿਖ ਕੇ ਦੇਵਾਂ। ਇਹ ਅਸੀਂ ਦਿੱਤਾ ਹੋਵੇਗਾ, ਇਸ ਲਈ ਅੱਜ ਸਾਨੂੰ ਸੁੱਖ ਆਉਂਦਾ ਹੈ। ਮੇਰਾ ਧੰਧਾ ਹੀ ਇਹ ਹੈ ਕਿ ਸੁੱਖ ਦੀ ਦੁਕਾਨ ਖੋਲਣੀ। ਸਾਨੂੰ ਦੁੱਖ ਦੀ ਦੁਕਾਨ ਨਹੀਂ ਖੋਲਣੀ। ਸੁੱਖ ਦੀ ਦੁਕਾਨ, ਫਿਰ ਜਿਸ ਨੂੰ ਚਾਹੀਦਾ ਉਹ ਸੁੱਖ ਲੈ ਜਾਏ ਅਤੇ ਕੋਈ ਦੁੱਖ ਦੇਣ ਆਏ ਤਾਂ ਅਸੀਂ ਕਹੀਏ, 'ਓਹ ! ਓਹ,ਹੋ, ਅਜੇ ਬਾਕੀ ਹੈ ਮੇਰਾ। ਲਿਆਓ, ਲਿਆਓ। ਉਸਨੂੰ ਅਸੀਂ ਇੱਕ ਪਾਸੇ ਰੱਖ ਦੇਈਏ। ਭਾਵ ਦੁੱਖ ਦੇਣ ਆਉਣ ਤਾਂ ਲੈ ਲਵੋ। ਸਾਡਾ ਹਿਸਾਬ ਹੈ, ਤਾਂ ਦੇਣ ਤਾਂ ਆਉਣਗੇ ਨਾ ? ਨਹੀਂ ਤਾਂ ਮੈਨੂੰ ਕੋਈ ਦੁੱਖ ਦੇਣ ਆਉਂਦਾ ਨਹੀਂ ਹੈ।

ਇਸ ਲਈ ਸੁੱਖ ਦੀ ਦੁਕਾਨ ਇਹੋ ਜਿਹੀ ਖੋਲੋ ਕਿ ਬਸ ਸਾਰਿਆਂ ਨੂੰ ਸੁੱਖ ਦੇਣਾ। ਦੁੱਖ ਕਿਸੇ ਨੂੰ ਦੇਣਾ ਨਹੀਂ ਅਤੇ ਦੁੱਖ ਦੇਣ ਵਾਲੇ ਨੂੰ ਤਾਂ ਕਿਸੇ ਦਿਨ ਕੋਈ ਚਾਕੂ ਮਾਰ ਦਿੰਦਾ ਹੈ ਨਾ ? ਉਹ ਰਾਹ ਦੇਖ ਕੇ ਬੈਠਾ ਹੁੰਦਾ ਹੈ। ਇਹ ਜੋ ਵੈਰ ਦੀ ਵਸੂਲੀ ਕਰਦੇ ਹਨ ਨਾ, ਉਹ ਐਵੇਂ ਹੀ ਵੈਰ ਵਸੂਲ ਨਹੀਂ ਕਰਦੇ। ਦੁੱਖ ਦਾ ਬਦਲਾ ਲੈਂਦੇ ਹਨ।

## ਸੇਵਾ ਕਰੀਏ ਤਾਂ ਸੇਵਾ ਮਿਲਦੀ ਹੈ

ਇਸ ਦੁਨਿਆਂ ਵਿੱਚ ਸਭ ਤੋਂ ਪਹਿਲਾਂ ਸੇਵਾ ਕਰਨ ਲਾਇਕ ਜੇਕਰ ਕੋਈ ਹਨ, ਤਾਂ ਉਹ ਹਨ ਮਾਂ-ਬਾਪ।

ਮਾਂ-ਬਾਪ ਦੀ ਸੇਵਾ ਕਰੀਏ, ਤਾਂ ਸ਼ਾਂਤੀ ਜਾਂਦੀ ਨਹੀਂ ਹੈ। ਪਰ ਅੱਜ ਸੱਚੇ ਦਿਲ ਨਾਲ ਮਾਂ-ਬਾਪ ਦੀ ਸੇਵਾ ਨਹੀਂ ਕਰਦੇ ਹਨ। ਤੀਹ ਸਾਲ ਦਾ ਹੋਇਆ ਅਤੇ 'ਗੁਰੂ' (ਪਤਨੀ) ਆਏ। ਉਹ ਕਹਿੰਦੀ ਹੈ ਕਿ ਮੈਨੂੰ ਨਵੇਂ ਘਰ ਵਿੱਚ ਲੈ ਜਾਓ। ਗੁਰੂ ਵੇਖੇ ਹਨ ਤੁਸੀਂ ? ਪੱਚੀਵੇਂ, ਤੀਹ ਸਾਲ ਵਿੱਚ 'ਗੁਰੂ' ਮਿਲ ਜਾਂਦੇ ਹਨ ਅਤੇ 'ਗੁਰੂ' ਮਿਲੇ, ਤਾਂ ਬਦਲ ਜਾਂਦਾ ਹੈ। ਗੁਰੂ ਕਹੇ ਕਿ ਮਾਤਾ ਜੀ ਨੂੰ ਤੁਸੀਂ ਪਹਿਚਾਣਦੇ ਹੀ ਨਹੀਂ। ਉਹ ਇੱਕ ਵਾਰ ਵੀ ਨਹੀਂ ਸੁਣਦਾ। ਪਹਿਲੀ ਵਾਰ ਤਾਂ ਨਹੀਂ ਸੁਣਦਾ ਪਰ ਦੋ-ਤਿੰਨ ਵਾਰ ਕਹੇ, ਤਾਂ ਫਿਰ ਪਟੜੀ ਬਦਲ ਲੈਂਦਾ ਹੈ।

ਬਾਕੀ, ਮਾਂ-ਬਾਪ ਦੀ ਸ਼ੁੱਧ ਸੇਵਾ ਕਰੇ ਨਾ, ਉਸਨੂੰ ਅਸ਼ਾਂਤੀ ਹੁੰਦੀ ਹੀ ਨਹੀਂ ਇਹੋ ਜਿਹਾ ਜਗਤ ਹੈ। ਇਹ ਜਗਤ ਕੁਝ ਕੱਢ ਕੇ ਸੁੱਟਣ ਜਿਹਾ ਨਹੀਂ ਹੈ। ਤਦ ਲੋਕ ਪੁੱਛਦੇ ਹਨ ਨਾ, ਮੁੰਡਿਆਂ ਦਾ ਹੀ ਦੋਸ਼ ਨਾ, ਮੁੰਡੇ ਸੇਵਾ ਨਹੀਂ ਕਰਦੇ ਹਨ ਮਾਂ-ਬਾਪ ਦੀ। ਉਸ ਵਿੱਚ ਮਾਂ-ਬਾਪ ਦਾ ਕੀ ਦੋਸ਼ ? ਮੈਂ ਕਿਹਾ ਕਿ ਉਹਨਾਂ ਨੇ ਮਾਂ-ਬਾਪ ਦੀ ਸੇਵਾ ਨਹੀਂ ਕੀਤੀ ਸੀ, ਇਸ ਲਈ ਉਹਨਾਂ ਨੂੰ ਨਹੀਂ ਮਿਲਦੀ। ਭਾਵ ਇਹ ਵਿਰਾਸਤ ਹੀ ਗਲਤ ਹੈ। ਹੁਣ ਨਵੇਂ ਸਿਰੇ ਤੋਂ ਵਿਰਾਸਤ ਦੇ ਰੂਪ ਵਿੱਚ ਚੱਲੀਏ ਤਾਂ ਚੰਗਾ ਹੋਵੇਗਾ।

ਇਸ ਲਈ ਮੈਂ ਏਦਾਂ ਕਰਵਾਉਂਦਾ ਹਾਂ, ਹਰ ਇੱਕ ਘਰ ਵਿੱਚ। ਮੁੰਡੇ ਸਾਰੇ ਆਲਰਾਇਟ ਹੋ ਗਏ ਹਨ। ਮਾਂ-ਬਾਪ ਵੀ ਆਲਰਾਇਟ ਅਤੇ ਮੁੰਡੇ ਵੀ ਆਲਰਾਇਟ !

ਬਜ਼ੁਰਗਾਂ ਦੀ ਸੇਵਾ ਕਰਨ ਨਾਲ ਆਪਣਾ ਇਹ ਵਿਗਿਆਨ ਵਿਕਸਿਤ ਹੁੰਦਾ ਹੈ। ਕਿਤੇ ਮੂਰਤੀਆਂ ਦੀ ਸੇਵਾ ਹੁੰਦੀ ਹੈ ? ਮੂਰਤੀਆਂ ਦੇ ਕੀ ਪੈਰ ਦੁੱਖਦੇ ਹਨ ? ਸੇਵਾ ਤਾਂ ਅਭਿਭਾਵਕ (ਵੱਡੇ-ਵਡੇਰੇ) ਹੋਣ, ਬਜ਼ੁਰਗ ਜਾਂ ਗੁਰੂ ਹੋਣ, ਉਹਨਾਂ ਦੀ ਕਰਨੀ ਹੁੰਦੀ ਹੈ।

## ਸੇਵਾ ਦਾ ਤਿਰਸਕਾਰ ਕਰਕੇ, ਧਰਮ ਕਰਦੇ ਹਨ ?

ਮਾਂ-ਬਾਪ ਦੀ ਸੇਵਾ ਕਰਨਾ ਉਹ ਧਰਮ ਹੈ। ਉਹ ਤਾਂ ਚਾਹੇ ਕਿਹੋ ਜਿਹੇ ਵੀ ਹਿਸਾਬ ਹੋਣ, ਪਰ ਇਹ ਸੇਵਾ ਕਰਨਾ ਸਾਡਾ ਧਰਮ ਹੈ ਅਤੇ ਜਿੰਨਾ ਸਾਡੇ ਧਰਮ ਦਾ ਪਾਲਣ ਕਰੋਗੇ, ਓਨਾ ਸੁੱਖ ਸਾਨੂੰ ਪੈਦਾ ਹੋਵੇਗਾ। ਬਜ਼ੁਰਗਾਂ ਦੀ ਸੇਵਾ ਤਾਂ ਹੁੰਦੀ ਹੈ, ਨਾਲ-ਨਾਲ ਸੁੱਖ ਵੀ ਪੈਦਾ ਹੁੰਦਾ ਹੈ। ਮਾਂ-ਬਾਪ ਨੂੰ ਸੁੱਖ ਦਿਓ, ਤਾਂ ਸਾਨੂੰ ਸੁੱਖ ਮਿਲਦਾ ਹੈ। ਮਾਂ-ਬਾਪ ਨੂੰ ਸੁੱਖੀ ਕਰੀਏ, ਉਹ ਲੋਕ ਕਦੇ ਵੀ ਦੁਖੀ ਹੁੰਦੇ ਹੀ ਨਹੀਂ ਹਨ।

ਇੱਕ ਵਿਅਕਤੀ ਮੈਨੂੰ ਇੱਕ ਵੱਡੇ ਆਸ਼ਰਮ ਵਿੱਚ ਮਿਲਿਆ। ਮੈਂ ਪੁੱਛਿਆ, 'ਤੁਸੀਂ ਇੱਥੇ ਕਿੱਦਾਂ ?' ਉਸ ਨੇ ਕਿਹਾ ਕਿ ਮੈਂ ਇਸ ਆਸ਼ਰਮ ਵਿੱਚ ਪਿਛਲੇ ਦਸ ਸਾਲ ਤੋਂ ਰਹਿੰਦਾ ਹਾਂ |' ਤਦ ਮੈਂ ਉਸਨੂੰ ਕਿਹਾ, 'ਤੁਹਾਡੇ ਮਾਂ-ਬਾਪ ਪਿੰਡ ਵਿੱਚ ਬਹੁਤ ਗਰੀਬੀ ਵਿੱਚ ਅੰਤਮ ਅਵਸਥਾ ਵਿੱਚ ਦੁੱਖੀ ਹੋ ਰਹੇ ਹਨ।' ਇਸ ਉੱਤੇ ਉਸਨੇ ਕਿਹਾ ਕਿ, 'ਉਸ ਵਿੱਚ ਮੈਂ ਕੀ ਕਰਾਂ ? ਮੈਂ ਉਹਨਾਂ ਦਾ ਕਰਨ ਜਾਵਾਂ, ਤਾਂ ਮੇਰਾ ਧਰਮ ਕਰਨ ਦਾ ਰਹਿ ਜਾਏ। ' ਇਸਨੂੰ ਧਰਮ ਕਿਵੇਂ ਕਹਾਂਗੇ ? ਧਰਮ ਤਾਂ ਉਸਦਾ ਨਾਮ ਕਿ ਮਾਂ-ਬਾਪ ਨਾਲ ਗੱਲ ਕਰੀਏ, ਭਰਾ ਨਾਲ ਗੱਲ ਕਰੀਏ, ਸਭ ਨਾਲ ਗੱਲਾਂ ਕਰੀਏ। ਵਿਹਾਰ ਆਦਰਸ਼ ਹੋਣਾ ਚਾਹੀਦਾ ਹੈ। ਜਿਹੜਾ ਵਿਹਾਰ ਖੁਦ ਦੇ ਧਰਮ ਦਾ ਤਿਰਸਕਾਰ ਕਰੇ, ਮਾਂ-ਬਾਪ ਦੇ ਸੰਬੰਧ ਦਾ ਤਿਰਸਕਾਰ ਕਰੇ, ਉਸਨੂੰ ਧਰਮ ਕਿਵੇਂ ਕਿਹਾ ਜਾਏ ?

ਤੁਹਾਡੇ ਮਾਂ-ਬਾਪ ਹਨ ਜਾਂ ਨਹੀਂ ਹਨ ?

**ਪ੍ਰਸ਼ਨ ਕਰਤਾ :** ਮਾਂ ਹੈ।

**ਦਾਦਾ ਸ਼੍ਰੀ :** ਹੁਣ ਸੇਵਾ ਕਰਨਾ, ਚੰਗੀ ਤਰ੍ਹਾਂ। ਬਾਰ-ਬਾਰ ਲਾਭ ਨਹੀਂ ਮਿਲੇਗਾ ਅਤੇ ਕੋਈ ਮਨੁੱਖ ਕਹੇ ਕਿ, 'ਮੈਂ ਦੁੱਖੀ ਹਾਂ' ਤਾਂ ਮੈਂ ਕਹਾਂਗਾ ਕਿ ਆਪਣੇ ਮਾਂ-ਬਾਪ ਦੀ ਸੇਵਾ ਕਰ, ਚੰਗੀ ਤਰ੍ਹਾਂ ਨਾਲ, ਤਾਂ ਸੰਸਾਰ ਦੇ ਦੁੱਖ ਤੈਨੂੰ ਨਹੀਂ ਛੂਹਣਗੇ। ਭਲੇ ਹੀ ਪੈਸੇ ਵਾਲਾ ਨਹੀਂ ਬਣੇਗਾ, ਪਰ ਦੁੱਖ ਤਾਂ ਨਹੀਂ ਭੁਗਤੇਂਗਾ। ਫਿਰ ਧਰਮ ਹੋਣਾ ਚਾਹੀਦਾ ਹੈ। ਇਸ ਨੂੰ ਧਰਮ ਹੀ ਕਿਵੇਂ ਕਹਾਂਗੇ ?

ਮੈਂ ਵੀ ਮਾਤਾ ਜੀ ਦੀ ਸੇਵਾ ਕੀਤੀ ਸੀ। ਵੀਹ ਸਾਲ ਦੀ ਉਮਰ ਸੀ ਅਰਥਾਤ ਜਵਾਨੀ ਦੀ ਉਮਰ ਸੀ। ਇਸ ਲਈ ਮਾਂ ਦੀ ਸੇਵਾ ਹੋ ਪਾਈ। ਪਿਤਾ ਜੀ ਨੂੰ ਮੋਢਾ ਦੇ ਕੇ ਲੈ

ਗਿਆ ਸੀ, ਓਨੀ ਸੇਵਾ ਹੋਈ ਸੀ। ਫਿਰ ਹਿਸਾਬ ਮਿਲ ਗਿਆ ਕਿ ਇਹੋ ਜਿਹੇ ਤਾਂ ਕਿੰਨੇ ਪਿਤਾ ਜੀ ਹੋ ਗਏ, ਹੁਣ ਕੀ ਕਰਾਂਗੇ ? ਤਦ ਜਵਾਬ ਆਇਆ, 'ਜੋ ਹਨ, ਉਹਨਾਂ ਦੀ ਸੇਵਾ ਕਰ। ' ਫਿਰ ਜੋ ਚਲੇ ਗਏ, ਉਹ ਗੋਨ (ਗਏ)। ਪਰ ਹੁਣ ਤਾਂ ਜੋ ਹਨ, ਉਹਨਾਂ ਦੀ ਸੇਵਾ ਕਰ, ਨਹੀਂ ਹਨ, ਉਹਨਾਂ ਦੀ ਚਿੰਤਾ ਨਾ ਕਰ। ਬਹੁਤ ਸਾਰੇ ਹੋ ਗਏ। ਭੁੱਲ ਗਏ ਉੱਥੋਂ ਦੀ ਫਿਰ ਤੋਂ ਗਿਣੋ। ਮਾਂ-ਬਾਪ ਦੀ ਸੇਵਾ, ਉਹ ਪ੍ਰਤੱਖ ਮੁਨਾਫ਼ਾ ਹੈ। ਭਗਵਾਨ ਦਿੱਖਦੇ ਨਹੀਂ, ਇਹ ਤਾਂ ਦਿੱਖਦੇ ਹਨ। ਭਗਵਾਨ ਤਾਂ ਕਿੱਥੇ ਦਿੱਖਦੇ ਹਨ ? ਅਤੇ ਮਾਂ-ਬਾਪ ਤਾਂ ਦਿੱਖਦੇ ਹਨ।

## ਖਰੀ ਜ਼ਰੂਰਤ, ਬਜ਼ੁਰਗਾਂ ਨੂੰ ਸੇਵਾ ਦੀ

ਅਜਕੱਲ ਤਾਂ ਜੇ ਕੋਈ ਜ਼ਿਆਦਾ ਤੋਂ ਜ਼ਿਆਦਾ ਦੁਖੀ ਹੋਣਗੇ ਤਾਂ ਉਹ ਤਾਂ ਸੱਠ-ਪੈਂਹਠ ਸਾਲ ਦੀ ਉਮਰ ਦੇ ਬਜ਼ੁਰਗ ਲੋਕ ਬਹੁਤ ਦੁਖੀ ਹਨ। ਪਰ ਉਹ ਕਿਸਨੂੰ ਕਹਿਣ ? ਬੱਚੇ ਸੁਣਦੇ ਨਹੀਂ ਹਨ। ਪੈਬੰਧ (ਜੋੜ) ਬਹੁਤ ਹੋ ਗਏ ਹਨ, ਪੁਰਾਣਾ ਜ਼ਮਾਨਾ ਅਤੇ ਨਵਾਂ ਜ਼ਮਾਨਾ। ਬੁੱਢਾ ਪੁਰਾਣੇ ਜ਼ਮਾਨੇ ਨੂੰ ਛੱਡਦਾ ਨਹੀਂ ਹੈ। ਮਾਰ ਖਾਏ, ਫਿਰ ਵੀ ਨਹੀਂ ਛੱਡਦਾ।

**ਪ੍ਰਸ਼ਨ ਕਰਤਾ :** ਪੈਂਹਠ ਸਾਲ ਵਿੱਚ ਹਰ ਇੱਕ ਦੀ ਇਹੋ ਹਾਲਤ ਰਹਿੰਦੀ ਹੈ ਨਾ !

**ਦਾਦਾ ਸ਼੍ਰੀ :** ਹਾਂ, ਓਦਾਂ ਦੀ ਓਦਾਂ ਹਾਲਤ। ਓਹੀ ਦਾ ਓਹੀ ਹਾਲ। ਇਸ ਲਈ ਅਸਲ ਵਿੱਚ ਕਰਨ ਜਿਹਾ ਕੀ ਹੈ ਇਸ ਜ਼ਮਾਨੇ ਵਿੱਚ ? ਕਿ ਕਿਸੇ ਜਗ੍ਹਾ ਇਹੋ ਜਿਹੇ ਬਜ਼ੁਰਗਾਂ ਦੇ ਲਈ ਜੇ ਰਹਿਣ ਦੀ ਥਾਂ ਬਣਾਈ ਹੋਵੇ ਤਾਂ ਬਹੁਤ ਚੰਗਾ। ਇਸ ਲਈ ਅਸੀਂ ਸੋਚਿਆ ਸੀ। ਮੈਂ ਕਿਹਾ, ਇਹੋ ਜਿਹਾ ਕੁਝ ਕੀਤਾ ਹੋਵੇ, ਤਾਂ ਪਹਿਲਾਂ ਇਹ ਗਿਆਨ ਦੇ ਦੇਈਏ। ਫਿਰ ਉਹਨਾਂ ਦੇ ਖਾਣ-ਪੀਣ ਦੀ ਵਿਵਸਥਾ ਤਾਂ ਇੱਥੇ ਅਸੀਂ ਪਬਲਿਕ ਨੂੰ ਅਤੇ ਹੋਰ ਸਮਾਜਿਕ ਸੰਸਥਾ ਨੂੰ ਸੌਂਪ ਦੇਈਏ ਤਾਂ ਚੱਲੇ। ਪਰ ਇਹ ਗਿਆਨ ਦਿੱਤਾ ਹੋਇਆ ਹੋਵੇ ਤਾਂ ਦਰਸ਼ਨ ਕਰਦੇ ਰਹੀਏ ਤਾਂ ਵੀ ਕੰਮ ਚੱਲਦਾ ਰਹੇ। ਇਹ ਗਿਆਨ ਦਿੱਤਾ ਹੋਵੇ ਤਾਂ ਸ਼ਾਂਤੀ ਰਹੇ ਬੇਚਾਰਿਆਂ ਨੂੰ, ਨਹੀਂ ਤਾਂ ਕਿਸ ਅਧਾਰ ਤੇ ਸ਼ਾਂਤੀ ਰਹੇ ? ਤੁਹਾਨੂੰ ਕਿੰਝ ਲਗਦਾ ਹੈ ?

**ਪ੍ਰਸ਼ਨ ਕਰਤਾ :** ਹਾਂ, ਠੀਕ ਹੈ।

**ਦਾਦਾ ਸ਼੍ਰੀ :** ਪਸੰਦ ਆਏ ਇਹੋ ਜਿਹੀ ਗੱਲ ਹੈ ਕਿ ਨਹੀਂ ?

ਬੁਢਾਪਾ ਅਤੇ ਸੱਠ-ਪੈਂਹਠ ਦੀ ਉਮਰ ਦਾ ਵਿਅਕਤੀ ਹੋਵੇ ਅਤੇ ਘਰ ਵਿੱਚ ਰਹਿੰਦਾ ਹੋਵੇ ਅਤੇ ਕੋਈ ਉਸਨੂੰ ਕੁਝ ਮੰਨੇ ਹੀ ਨਹੀਂ, ਤਾਂ ਫਿਰ ਕੀ ਹੋਵੇਗਾ ? ਮੂੰਹ ਤੋਂ ਕਹਿ ਨਾ ਪਾਉਣ ਅਤੇ ਮਨ ਵਿੱਚ ਪੁੱਠੇ ਕਰਮ ਬੰਨਣ। ਇਸ ਲਈ ਇਹਨਾਂ ਲੋਕਾਂ ਨੇ ਜੋ ਬਜ਼ੁਰਗਾਂ ਦੇ ਲਈ ਬਿਰਧ ਆਸ਼ਰਮਾਂ ਦੀ ਵਿਵਸਥਾ ਕੀਤੀ ਹੈ, ਉਹ ਵਿਵਸਥਾ ਕੁਝ ਗਲਤ ਨਹੀਂ ਹੈ। ਹੈਲਪਿੰਗ ਹੈ। ਪਰ ਉਸਦੇ ਲਈ ਬਿਰਧ ਆਸ਼ਰਮ ਨਹੀਂ, ਪਰ ਕੋਈ ਆਦਰ ਸਤਿਕਾਰ ਵਾਲੇ ਸ਼ਬਦ, ਇਹੋ ਜਿਹੇ ਸ਼ਬਦ ਹੋਣੇ ਚਾਹੀਦੇ ਹਨ ਕਿ ਸਤਿਕਾਰ ਯੋਗ ਲੱਗਣ।

## ਸੇਵਾ ਨਾਲ ਜੀਵਨ ਵਿੱਚ ਸੁੱਖ ਸੰਪਤੀ

ਪਹਿਲੀ ਮਾਂ-ਬਾਪ ਦੀ ਸੇਵਾ, ਜਿਹਨਾਂ ਨੇ ਜਨਮ ਦਿੱਤਾ ਉਹਨਾਂ ਦੀ। ਫਿਰ ਗੁਰੂ ਦੀ ਸੇਵਾ। ਗੁਰੂ ਅਤੇ ਮਾਂ-ਬਾਪ ਦੀ ਸੇਵਾ ਤਾਂ ਜ਼ਰੂਰ ਹੋਣੀ ਚਾਹੀਦੀ ਹੈ। ਜੇ ਗੁਰੂ ਚੰਗੇ ਨਾ ਹੋਣ, ਤਾਂ ਸੇਵਾ ਛੱਡ ਦੇਣੀ ਚਾਹੀਦੀ ਹੈ।

**ਪ੍ਰਸ਼ਨ ਕਰਤਾ :** ਹੁਣ ਜੋ ਮਾਂ-ਬਾਪ ਦੀ ਸੇਵਾ ਨਹੀਂ ਕਰਦੇ ਹਨ, ਉਹਨਾਂ ਦਾ ਕੀ ? ਤਾਂ ਕਿਹੜੀ ਜੂਨੀ ਹੁੰਦੀ ਹੈ ?

**ਦਾਦਾ ਸ਼੍ਰੀ :** ਮਾਂ-ਬਾਪ ਦੀ ਸੇਵਾ ਨਹੀਂ ਕਰਦੇ ਉਹ ਇਸ ਜਨਮ ਵਿੱਚ ਸੁਖੀ ਨਹੀਂ ਹੁੰਦੇ ਹਨ। ਮਾਂ-ਬਾਪ ਦੀ ਸੇਵਾ ਕਰਨ ਦਾ ਪ੍ਰਤੱਖ ਉਦਾਹਰਣ ਕੀ ? ਤਦ ਕਹੋ ਕਿ ਸਾਰੀ ਜ਼ਿੰਦਗੀ ਵਿੱਚ ਦੁੱਖ ਨਹੀਂ ਆਉਂਦਾ। ਔਕੜਾਂ ਵੀ ਨਹੀਂ ਆਉਂਦੀਆਂ, ਮਾਂ-ਬਾਪ ਦੀ ਸੇਵਾ ਨਾਲ।

ਸਾਡੇ ਹਿੰਦੋਸਤਾਨ ਦਾ ਵਿਗਿਆਨ ਤਾਂ ਬਹੁਤ ਸੋਹਣਾ ਸੀ। ਇਸ ਲਈ ਤਾਂ ਸ਼ਾਸਤਰਕਾਰਾਂ ਨੇ ਪ੍ਰਬੰਧ ਕੀਤਾ ਸੀ ਕਿ ਮਾਂ-ਬਾਪ ਦੀ ਸੇਵਾ ਕਰਨਾ। ਜਿਸ ਨਾਲ ਕਿ ਤੁਹਾਨੂੰ ਜ਼ਿੰਦਗੀ ਵਿੱਚ ਕਦੇ ਧਨ ਦਾ ਦੁੱਖ ਨਹੀਂ ਰਹੇਗਾ। ਹੁਣ ਉਹ ਨਿਆਂ ਸੰਗਤ ਹੋਵੇਗਾ ਕਿ ਨਹੀਂ ਇਹ ਗੱਲ ਵੱਖਰੀ ਹੈ, ਪਰ ਮਾਂ-ਬਾਪ ਦੀ ਸੇਵਾ ਜ਼ਰੂਰ ਕਰਨ ਚਾਹੀਦੀ ਹੈ। ਕਿਉਂਕਿ ਜੇ ਤੁਸੀਂ ਨਹੀਂ ਸੇਵਾ ਕਰੋਗੇ, ਤਾਂ ਤੁਸੀਂ ਕਿਸ ਦੀ ਸੇਵਾ ਪਾਓਗੇ ? ਤੁਹਾਡੀ ਆਉਣ ਵਾਲੀ ਪੀੜ੍ਹੀ ਕਿਵੇਂ ਸਿੱਖੇਗੀ ਕਿ ਤੁਸੀਂ ਸੇਵਾ ਕਰਨ ਲਾਇਕ ਹੋ ? ਬੱਚੇ ਸਭ ਕੁਝ ਦੇਖਦੇ ਹਨ। ਉਹ ਵੇਖਣਗੇ ਕਿ ਸਾਡੇ ਫਾਦਰ ਨੇ ਕਦੇ ਉਹਨਾਂ ਦੇ ਬਾਪ ਦੀ ਸੇਵਾ ਨਹੀਂ ਕੀਤੀ ਹੈ ! ਫਿਰ ਸੰਸਕਾਰ ਤਾਂ ਨਹੀਂ ਪੈਣਗੇ ਨਾ ?

**ਪ੍ਰਸ਼ਨ ਕਰਤਾ :** ਮੇਰਾ ਮਤਲਬ ਇਹ ਹੈ ਕਿ ਬੇਟੇ ਦਾ ਪਿਤਾ ਦੇ ਲਈ ਫਰਜ਼ ਕੀ ਹੈ ?

**ਦਾਦਾ ਸ਼੍ਰੀ :** ਬੇਟਿਆਂ ਨੂੰ ਬਾਪ ਦੇ ਲਈ ਫਰਜ਼ ਅਦਾ ਕਰਨਾ ਚਾਹੀਦਾ ਹੈ ਅਤੇ ਬੇਟਾ ਜੇ ਫਰਜ਼ ਅਦਾ ਕਰੇ, ਤਾਂ ਉਹਨਾਂ ਨੂੰ ਕੀ ਫਾਇਦਾ ਮਿਲੇਗਾ ? ਮਾਂ-ਬਾਪ ਦੀ ਜੋ ਬੇਟੇ ਸੇਵਾ ਕਰਣਗੇ, ਉਹਨਾਂ ਨੂੰ ਕਦੇ ਵੀ ਪੈਸਿਆਂ ਦਾ ਘਾਟਾ ਨਹੀਂ ਰਹੇਗਾ, ਉਹਨਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋਣਗੀਆਂ ਅਤੇ ਗੁਰੂ ਦੀ ਸੇਵਾ ਕਰੇ, ਉਹ ਮੋਕਸ਼ ਪਾਉਂਦਾ ਹੈ। ਪਰ ਅੱਜ ਦੇ ਲੋਕ ਮਾਂ-ਬਾਪ ਜਾਂ ਗੁਰੂ ਦੀ ਸੇਵਾ ਹੀ ਨਹੀਂ ਕਰਦੇ ਹਨ ਨਾ ? ਉਹ ਸਾਰੇ ਲੋਕ ਦੁਖੀ ਹੋਣ ਵਾਲੇ ਹਨ।

## ਮਹਾਨ ਉਪਕਾਰੀ, ਮਾਂ-ਬਾਪ

ਜੋ ਮਨੁੱਖ ਮਾਂ-ਬਾਪ ਦਾ ਦੋਸ਼ ਦੇਖਣ, ਉਹਨਾਂ ਵਿੱਚ ਕਦੇ ਬਰਕਤ ਹੀ ਨਹੀਂ ਆਉਂਦੀ। ਪੈਸੇ ਵਾਲਾ ਬਣੇ ਸ਼ਾਇਦ, ਪਰ ਉਸਦੀ ਅਧਿਆਤਮਿਕ ਤਰੱਕੀ ਕਦੇ ਨਹੀਂ ਹੁੰਦੀ। ਮਾਂ-ਬਾਪ ਦੇ ਦੋਸ਼ ਦੇਖਣੇ ਨਹੀਂ ਚਾਹੀਦੇ ਹਨ। ਉਪਕਾਰ ਤਾਂ ਭੁੱਲੀਏ ਹੀ ਕਿੱਦਾਂ ? ਕਿਸੇ ਨੇ ਚਾਹ ਪਿਲਾਈ ਹੋਵੇ, ਤਾਂ ਉਸਦਾ ਉਪਕਾਰ ਨਹੀਂ ਭੁੱਲਦੇ ਤਾਂ ਅਸੀਂ ਮਾਂ-ਬਾਪ ਦਾ ਉਪਕਾਰ ਭੁਲੀਏ ਹੀ ਕਿਸ ਤਰ੍ਹਾਂ ? ਤੂੰ ਸਮਝ ਗਿਆ ? ਹੂੰ .... ਭਾਵ ਬਹੁਤ ਉਪਕਾਰ ਮੰਨਣਾ ਚਾਹੀਦਾ ਹੈ। ਬਹੁਤ ਸੇਵਾ ਕਰਨਾ, ਮਦਰ-ਫਾਦਰ ਦੀ ਬਹੁਤ ਸੇਵਾ ਕਰਨੀ ਚਾਹੀਦੀ ਹੈ।

ਇਸ ਦੁਨਿਆਂ ਵਿੱਚ ਤਿੰਨਾਂ ਦਾ ਮਹਾਨ ਉਪਕਾਰ ਹੈ। ਉਸ ਉਪਕਾਰ ਨੂੰ ਭੁੱਲਣਾ ਹੀ ਨਹੀਂ ਹੈ। ਫਾਦਰ-ਮਦਰ ਅਤੇ ਗੁਰੂ ਦਾ ! ਸਾਨੂੰ ਜੋ ਰਸਤੇ ਤੇ ਲਿਆਏ ਹੋਣ ਉਹਨਾਂ ਦਾ, ਇਹਨਾਂ ਤਿੰਨਾਂ ਦਾ ਉਪਕਾਰ ਭੁਲਾਇਆ ਜਾਵੇ ਏਦਾਂ ਨਹੀਂ ਹੈ।

## 'ਗਿਆਨੀ' ਦੀ ਸੇਵਾ ਦਾ ਫਲ

ਸਾਡਾ ਸੇਵਜ ਪਦ ਗੁਪਤ ਰੱਖ ਕੇ ਸੇਵਕ ਭਾਵ ਨਾਲ ਸਾਨੂੰ ਕੰਮ ਕਰਨਾ ਹੈ। 'ਗਿਆਨੀ ਪੁਰਖ' ਤਾਂ ਸਾਰੇ 'ਵਰਲਡ' ਦੇ ਸੇਵਕ ਅਤੇ ਸੇਵਜ ਕਹਾਉਂਦੇ ਹਨ। ਸਾਰੇ ਸੰਸਾਰ ਦੀ ਸੇਵਾ ਵੀ 'ਮੈਂ' ਹੀ ਕਰਦਾ ਹਾਂ ਅਤੇ ਸਾਰੇ ਸੰਸਾਰ ਦੀ ਸੇਵਾ ਵੀ 'ਮੈਂ' ਲੈਂਦਾ ਹਾਂ। ਇਹ ਜੇ ਤੇਰੀ ਸਮਝ ਵਿੱਚ ਆ ਜਾਏ ਤਾਂ ਤੇਰਾ ਕੰਮ ਨਿਕਲ ਜਾਏ ਏਦਾਂ ਹੈ।

'ਅਸੀਂ' ਇੱਥੋਂ ਤੱਕ ਦੀ ਜਿੰਮੇਵਾਰੀ ਲੈਂਦੇ ਹਾਂ ਕਿ ਕੋਈ ਮਨੁੱਖ ਸਾਨੂੰ ਮਿਲਣ ਆਇਆ ਹੋਵੇ ਤਾਂ ਉਸਨੂੰ 'ਦਰਸ਼ਨ' ਦਾ ਲਾਭ ਪ੍ਰਾਪਤ ਹੋਣਾ ਹੀ ਚਾਹੀਦਾ ਹੈ। 'ਸਾਡੀ' ਕੋਈ ਸੇਵਾ ਕਰੇ ਤਾਂ ਸਾਡੇ ਸਿਰ ਉਸਦੀ ਜਿੰਮੇਵਾਰੀ ਆ ਪੈਂਦੀ ਹੈ ਅਤੇ ਸਾਨੂੰ ਉਸਨੂੰ ਮੋਕਸ਼ ਵਿੱਚ ਲੈ ਹੀ ਜਾਣਾ ਪੈਂਦਾ ਹੈ।

**ਜੈ ਸੱਚਿਦਾਨੰਦ**

## ਮਾਫ਼ੀਨਾਮਾ

ਪ੍ਰਸਤੁਤ ਕਿਤਾਬ ਵਿੱਚ ਦਾਦਾ ਜੀ ਦੀ ਬਾਣੀ ਮੂਲ ਰੂਪ ਵਿੱਚ ਰੱਖੀ ਗਈ ਹੈ |

ਏਦਾਂ ਇਸ ਲਈ ਕੀਤਾ ਗਿਆ ਹੈ ਕਿ ਪੜ੍ਹਨ ਵਾਲੇ ਨੂੰ ਇਹੋ ਜਿਹਾ ਅਨੁਭਵ ਹੋਵੇ, ਕਿ ਦਾਦਾ ਜੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ |

ਇਸ ਦੇ ਕਾਰਨ ਸ਼ਾਇਦ ਕੁਝ ਜਗ੍ਹਾ ਤੇ ਅਨੁਵਾਦ ਦੀ ਵਾਕ ਰਚਨਾ ਪੰਜਾਬੀ ਵਿਆਕਰਣ ਦੇ ਅਨੁਸਾਰ ਠੀਕ ਨਾ ਲੱਗੇ, ਪ੍ਰੰਤੂ ਇੱਥੇ ਦਾਦਾ ਜੀ ਦੇ ਭਾਵ ਨੂੰ ਸਮਝ ਕੇ ਪੜ੍ਹਿਆ ਜਾਵੇ ਤਾਂ ਪੜ੍ਹਨ ਵਾਲੇ ਨੂੰ ਜ਼ਿਆਦਾ ਫਾਇਦਾ ਮਿਲੇਗਾ |

ਅਨੁਵਾਦ ਸੰਬੰਧੀ ਖ਼ਾਮੀਆਂ ਦੇ ਲਈ ਤੁਹਾਡੇ ਤੋਂ ਖ਼ਿਮਾ ਮੰਗਦੇ ਹਾਂ|

# ਦਾਦਾ ਭਗਵਾਨ ਫਾਊਂਡੇਸ਼ਨ ਪ੍ਰਕਾਸ਼ਿਤ ਹਿੰਦੀ ਪੁਸਤਕਾਂ

੧.ਗਿਆਨੀ ਪੁਰਖ ਦੀ ਪਹਿਚਾਨ
੨.ਸਰਵ ਦੁੱਖੋਂ ਸੇ ਮੁਕਤੀ
੩. ਕਰਮ ਕਾ ਸਿਧਾਂਤ
੪. ਆਤਮ ਬੋਧ
੫. ਮੈਂ ਕੌਣ ਹੂੰ ?
੬. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
੭. ਭੁਗਤੇ ਉਸ ਦੀ ਭੁੱਲ
੮. ਐਡਜਸਟ ਐਵਰੀਵੇਅਰ
੯. ਟਕਰਾਵ ਟਾਲੀਏ
੧੦. ਹੂਆ ਸੋ ਨਿਆਏ
੧੧.ਦਾਦਾ ਭਗਵਾਨ ਕੌਣ
੧੨. ਚਿੰਤਾ
੧੩. ਕ੍ਰੋਧ
੧੪. ਪ੍ਰਤੀਕਰਮਣ
੧੫. ਪੈਸੋਂ ਕਾ ਵਿਵਹਾਰ
੧੬. ਅੰਤਹਕਰਣ ਕਾ ਸਵਰੂਪ
੧੭. ਜਗਤ ਕਰਤਾ ਕੌਣ
੧੮. ਤ੍ਰਿਮੰਤਰ
੧੯.ਭਾਵਨਾ ਸੇ ਸੁਧਰੇ ਜਨਮੋਂਜਨਮ
੨੦. ਪ੍ਰੇਮ
੨੧. ਮਾਤਾ-ਪਿਤਾ ਔਰ ਬੱਚੋਂ ਕਾ ਵਿਵਹਾਰ
੨੨. ਸਮਝ ਸੇ ਪ੍ਰਾਪਤ ਬ੍ਰਹ੍ਹਮਚਰਯਾ
੨੩. ਦਾਨ
੨੪. ਮਾਨਵ ਧਰਮ
੨੫. ਸੇਵਾ-ਪਰੋਪਕਾਰ
੨੬. ਮ੍ਰਿਤਯੂ ਸਮੇਂ, ਪਹਿਲੇ ਔਰ ਪਸ਼ਚਾਤ
੨੭. ਨਿਰਦੋਸ਼ ਦਰਸ਼ਨ ਸੇ ........ ਨ੍ਰਿਦੋਸ਼
੨੮. ਪਤੀ-ਪਤਨੀ ਕਾ ਦਿਵਯ ਵਿਵਹਾਰ
੨੯. ਕਲੇਸ਼ ਰਹਿਤ ਜੀਵਨ
੩੦. ਗੁਰੂ - ਸ਼ਿਸ਼ਯ
੩੧. ਅਹਿੰਸਾ
੩੨. ਸਤਯ-ਅਸਤਜ ਕੇ ਰਹੱਸਜ
੩੩. ਚਮਤਕਾਰ
੩੪. ਪਾਪ-ਪੁਨਜ
੩੫. ਵਾਣੀ,ਵਿਵਹਾਰ ਮੇਂ
੩੬. ਕਰਮ ਕਾ ਵਿਗਿਆਨ
੩੭. ਆਪਤਵਾਣੀ-1
੩੮. ਆਪਤਵਾਣੀ-2
੩੯. ਆਪਤਵਾਣੀ-3
੪੦. ਆਪਤਵਾਣੀ-4
੪੧. ਆਪਤਵਾਣੀ-5
੪੨. ਆਪਤਵਾਣੀ-6
੪੩. ਆਪਤਵਾਣੀ-7
੪੪. ਆਪਤਵਾਣੀ-8
੪੫. ਆਪਤਵਾਣੀ-13
੪੬. ਸਮਝ ਤੋਂ ਪ੍ਰਾਪਤ ਬ੍ਰਹਮਚਰਿਆ

- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਗੁਜਰਾਤੀ ਭਾਸ਼ਾ ਵਿੱਚ ਵੀ ਕਈ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ। ਵੇਬਸਾਇਟ www.dadabhagwan.org ਉੱਤੇ ਵੀ ਤੁਸੀਂ ਇਹ ਸਭ ਕਿਤਾਬਾਂ ਪ੍ਰਾਪਤ ਕਰ ਸਕਦੇ ਹੋ।
- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ 'ਦਾਦਾਵਾਣੀ' ਮੈਗਜ਼ੀਨ ਪ੍ਰਕਾਸ਼ਿਤ ਹੁੰਦਾ ਹੈ।

# ਪ੍ਰਾਪਤੀ ਸਥਾਨ

## ਦਾਦਾ ਭਗਵਾਨ ਪਰਿਵਾਰ

**ਅਡਾਲਜ਼** : **ਤ੍ਰਿਮੰਦਿਰ,** ਸਿਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,ਪੋਸਟ : ਅਡਾਲਜ਼, ਜਿ.-
ਗਾਂਧੀਨਗਰ, ਗੁਜਰਾਤ-382421.ਫੋਨ : (079) 39830100, E-mail : info@dadabhagwan.org

**ਅਹਿਮਦਾਬਾਦ : ਦਾਦਾ ਦਰਸ਼ਨ,** 5, ਮਮਤਾ ਪਾਰਕ ਸੋਸਾਇਟੀ, ਨਵਗੁਜਰਾਤ ਕਾਲੇਜ਼ ਦੇ ਪਿਛੇ, ਉਸਮਾਨਪੁਰਾ, ਅਹਿਮਦਾਬਾਦ-
380014. ਫੋਨ : (079) 27540408

**ਵਡੋਦਰਾ** : **ਦਾਦਾ ਮੰਦਿਰ,** 17, ਮਾਮਾ ਦੀ ਪੋਲ-ਮੁਹੱਲਾ, ਰਾਵਪੁਰਾ ਪੁਲਿਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ,
ਵਡੋਦਰਾ. ਫੋਨ : 9924343335

**ਗੋਧਰਾ** : **ਤ੍ਰਿਮੰਦਿਰ,** ਭਾਮੈਯਾ ਪਿੰਡ, ਐਫ਼ਸੀਆਈ ਗੋਡਾਊਨ ਦੇ ਸਾਹਮਣੇ, ਗੋਧਰਾ.(ਜਿ.-ਪੰਚਮਹਾਲ). ਫੋਨ : (02672) 262300

**ਰਾਜਕੋਟ** : **ਤ੍ਰਿਮੰਦਿਰ,** ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜਿਆ ਚੌਕੜੀ (ਸਰਕਲ), ਪੋਸਟ :
ਮਾਲਿਯਾਸਣ, ਜਿ.-ਰਾਜਕੋਟ. ਫੋਨ : 9274111393

**ਸੁਰੇਂਦਰਨਗਰ : ਤ੍ਰਿਮੰਦਿਰ,** ਲੋਕਵਿਧਿਆਲਜ ਦੇ ਕੋਲ, ਸੁਰੇਂਦਰਨਗਰ-ਰਾਜਕੋਟ ਹਾਈਵੇ, ਮੂਲ਼ੀ ਰੋਡ.

**ਮੋਰਬੀ** : **ਤ੍ਰਿਮੰਦਿਰ,** ਮੋਰਬੀ-ਨਵਲਖੀ ਹਾਈਵੇ, ਪੋ-ਜੇਪੁਰ, ਤਾ.-ਮੋਰਬੀ, ਜਿ.-ਰਾਜਕੋਟ. ਫੋਨ : (02822) 297097

**ਭੁੱਜ** : **ਤ੍ਰਿਮੰਦਿਰ,** ਹਿਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ, ਫੋਨ : (02832) 290123

---

| | | | | | |
|---|---|---|---|---|---|
| ਮੁੰਬਈ | : | 9323528901 | ਦਿੱਲੀ | : | 9810098564 |
| ਕਲਕੱਤਾ | : | 9830093230 | ਚੇਨਈ | : | 9380159957 |
| ਜੈਪੁਰ | : | 8560894235 | ਭੋਪਾਲ | : | 9425676774 |
| ਇੰਦੋਰ | : | 9039936173 | ਜੱਬਲਪੁਰ | : | 9425160428 |
| ਰਾਏਪੁਰ | : | 9329644433 | ਭਿਲਾਈ | : | 9827481336 |
| ਪਟਨਾ | : | 7352723132 | ਅਮਰਾਵਤੀ | : | 9422915064 |
| ਬੰਗਲੂਰੂ | : | 9590979099 | ਹੈਦਰਾਬਾਦ | : | 9989877786 |
| ਪੂਨਾ | : | 9422660497 | ਜਲੰਧਰ | : | 9814063043 |

---

**U.S.A:** Dada Bhagwan Vigynan Instt.
100, SW RedBud Lane, Topeka Kansas 66606
**Tel. : +1877-505-DADA (3232),**
**Email :** info@us.dadabhagwan.org

| | | | |
|---|---|---|---|
| **UK:** | +44330111DADA (3232) | **Kenya:** | +254 722722063 |
| **UAE:** | +971 557316937 | **New Zealand :** | +64 210376434 |
| **Singapore:** | +6581129229 | **Australia:** | +61 421127947 |

**Website: www.dadabhagwan.org**

# ਸੇਵਾ ਦੇ ਫਲ...

ਸੰਸਾਰ ਦਾ ਕੰਮ ਕਰੋ, ਤੁਹਾਡਾ ਕੰਮ ਹੁੰਦਾ ਹੀ ਰਹੇਗਾ। ਸੰਸਾਰ ਦਾ ਕੰਮ ਕਰਨ ਨਾਲ ਤੁਹਾਡਾ ਕੰਮ ਆਪਣੇ ਆਪ ਹੁੰਦਾ ਹੀ ਰਹੇਗਾ ਅਤੇ ਤਦ ਤੁਹਾਨੂੰ ਹੈਰਾਨੀ ਹੋਵੇਗੀ।

ਮਨੁੱਖ ਨੇ ਜਦੋਂ ਤੋਂ ਕਿਸੇ ਨੂੰ ਸੁੱਖ ਦੇਣਾ ਸ਼ੁਰੂ ਕੀਤਾ ਤਦ ਤੋਂ ਧਰਮ ਦੀ ਸ਼ੁਰੂਆਤ ਹੋਈ। ਖੁਦ ਦਾ ਸੁੱਖ ਨਹੀਂ, ਪਰ ਸਾਹਮਣੇ ਵਾਲੇ ਦੀ ਅੜਚਣ ਕਿਵੇਂ ਦੂਰ ਹੋਵੇ ਇਹੋ ਖਿਆਲ ਰਹੇ, ਉਦੋਂ ਹੀ ਕਰੁਣਾ ਦੀ ਸ਼ੁਰੂਆਤ ਹੁੰਦੀ ਹੈ। ਸਾਨੂੰ ਬਚਪਨ ਤੋਂ ਹੀ ਸਾਹਮਣੇ ਵਾਲੇ ਦੀ ਅੜਚਣ ਦੂਰ ਕਰਨ ਦੀ ਚਾਹ ਹੈ। ਖੁਦ ਦੇ ਲਈ ਵਿਚਾਰ ਵੀ ਨਾ ਆਏ ਉਹ ਕਰੁਣਾ ਕਹਾਏ। ਉਸ ਨਾਲ ਹੀ 'ਗਿਆਨ' ਪ੍ਰਗਟ ਹੋਵੇਗਾ। - ਦਾਦਾ ਸ਼੍ਰੀ

dadabhagwan.org

Printed in India

Price ₹10